# ਜਨਮ ਸਾਖੀ

# ਸ਼ੇਖ ਫਰੀਦ ਜੀ



੧ੴ ਸਤਿਗੁਰ ਪ੍ਰਸਾਦਿ ॥

## ਜਨਮ ਸਾਖੀ

# ਸ਼ੇਖ ਫਰੀਦ ਜੀ

ਲੇਖਕ—
ਗਿ: ਤਰਲੋਕ ਸਿੰਘ




ਪ੍ਰਕਾਸ਼ਕ—
ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:
ਜਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ । ਫੋਨ : 0183-2545421

# ਮੁੱਖ ਬੰਧ

੧੯੭੫ ਵਿਚ ਮਹਾਨ ਭਗਤ ਬਾਬਾ ਫਰੀਦ ਜੀ ਦਾ ਅੱਠ ਸੌ ਸਾਲਾ ਜਨਮ ਪੁਰਬ ਮਨਾਇਆ ਗਿਆ ਹੈ। ਪੰਜਾਬ ਸਰਕਾਰ ਤੇ ਸਰਕਾਰ ਦੇ ਭਾਸ਼ਾ ਵਿਭਾਗ ਨੇ ਖੁਲ੍ਹੀ ਪੱਧਰ ਤੇ ਪੁਰਬ ਮਨਾਉਣ ਦਾ ਪਲਾਨ ਬਣਾਇਆ ਸੀ।

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਨੇ ਇਹ ਜਨਮ ਸਾਖੀ ਉਸੇ ਸਬੰਧ ਵਿਚ ਬਾਬਾ ਫਰੀਦ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਹਿੱਤ ਪੂਰੀ ਖੋਜ ਨਾਲ ਲਿਖਵਾ ਕੇ ਪ੍ਰਕਾਸ਼ਤ ਕੀਤੀ ਸੀ।

ਬਾਬਾ ਜੀ ਦਾ ਜਨਮ ੧੧੭੫ ਈ: ਵਿਚ ਹੋਇਆ ਤੇ ੧੧੯੮ ਈ: ਵਿਚ ਆਪ ਬਾਰ ਦੇ (ਜੰਗਲੀ) ਇਲਾਕੇ ਦੇ ਸ਼ਹਿਰ ਪਾਕਪਟਨ ਵਿਚ ਬਿਰਾਜੇ। ਰੱਬੀ ਪਿਆਰ, ਨੇਕੀ, ਭਗਤੀ, ਉੱਚ ਸਦਾਚਾਰ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ। ਆਪ ਦੀ ਜਾ-ਨਸ਼ੀਨੀ ਦੀ ਗੱਦੀ ਆਪ ਦੇ ਚਲਾਣੇ ਪਿਛੋਂ ਸੰਨ ੧੨੬੫ ਈ: ਵਿਚ ਸ਼ੁਰੂ ਹੋਈ ਤੇ ੧੨ਵੇਂ ਗੱਦੀ ਨਸ਼ੀਨ ਸ਼ੇਖ ਇਬਰਾਹੀਮ ਨਾਲ ਸਤਿਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਵੀ ਹੋਈ ਸੀ। ਸਤਿਗੁਰੂ ਜੀ ਨੇ ਹੀ ਫਰੀਦ ਜੀ ਦੀ ਬਾਣੀ ਨੂੰ ਆਪਣੀ ਪੋਥੀ (ਕਿਤਾਬ) ਵਿਚ ਲਿਖ ਕੇ ਰਖਿਆ, ਜਿਸ ਨੂੰ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬੜੇ ਸਤਿਕਾਰ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤਾ।

ਬਾਬਾ ਫਰੀਦ ਸ਼ਕਰਗੰਜ ਦੀ ਗੱਦੀ ਅੱਜ ਤਕ ਅਮਰ ਹੈ। ਪਾਕਪਟਨ ਪਾਕਿਸਤਾਨ ਵਿਚ ਆ ਗਿਆ ਹੈ। ਆਪ ਦੇ ਜਾ-ਨਸ਼ੀਨਾਂ ਦੀ ਸੂਚੀ ਦਿਤੀ ਜਾਂਦੀ ਹੈ ਜੋ ਮਿਲ ਸਕੀ ਹੈ ਤੇ ਸੰਨ ੧੯੪੫ ਈ: ਤੱਕ ਹੈ। ਮੁਗਲ ਰਾਜ, ਖਾਲਸਾ ਰਾਜ ਅਤੇ ਅੰਗਰੇਜ਼ੀ ਰਾਜ ਵਲੋਂ ਇਸ ਗੱਦੀ ਨੂੰ ਚੋਖੀ ਜਗੀਰ ਮਿਲਦੀ ਰਹੀ ਹੈ।

| | ਨਾਮ ਸ਼ੇਖ | ਸੰਨ ਹਿਜਰੀ | ਸੰਨ ਈਸਵੀ (ਗੱਦੀ ਬੈਠਣਦਾ) |
|---|---|---|---|
| ੧. | ਬਦਰਉਦ ਦੀਨ | ੬੬੪ | ੧੨੬੫ |
| ੨. | ਅਲਾਉਦ ਦੀਨ | ੬੬੮ | ੧੨੬੯ |
| ੩. | ਮੁਆਫੁਉਦ ਦੀਨ | ੭੨੨ | ੧੩੨੨ |
| ੪. | ਫ਼ਜ਼ਲਉਦ ਦੀਨ | ੭੬੮ | ੧੩੫੪ |
| ੫. | ਮਨੋਹਰ | ੭੫੫ | ੧੩੩੭ |
| ੬. | ਨੂਰਉਦ ਦੀਨ | ੮੦੫ | ੧੪੦੨ |
| ੭. | ਬਹਾਵਲਉਦ ਦੀਨ | ੮੨੩ | ੧੪੨੦ |
| ੮. | ਮੁਹੰਮਦ | ੮੫੫ | ੧੪੫੧ |
| ੯. | ਅਹਿਮਦ | ੮੭੯ | ੧੪੭੪ |
| ੧੦. | ਅਤਾ-ਉਲਾ | ੯੨੧ | ੧੪੯੫ |
| ੧੧. | ਮੁਹੰਮਦ | ੯੨੮ | ੧੫੧੨ |
| ੧੨. | ਇਬਰਾਹੀਮ | ੯੪੦ | ੧੫੩੩ |
| ੧੩. | ਤਾਜਉਦ ਦੀਨ | ੯੮੨ | ੧੫੭੪ |
| ੧੪. | ਫੈਜ਼ਉਲਾ | ੧੦੦੮ | ੧੫੯੯ |
| ੧੫. | ਇਬਰਾਹੀਮ | ੧੦੧੦ | ੧੬੦੧ |
| ੧੬. | ਮੁਹੰਮਦ ਦੀਨ | ੧੦੧੯ | ੧੬੧੦ |
| ੧੭. | ਮੁਹੰਮਦ ਅਸ਼ਰਫ | ੧੦੫੭ | ੧੬੪੭ |
| ੧੮. | ਮੁਹੰਮਦ ਸਈਯਦ | ੧੦੯੦ | ੧੬੭੯ |
| ੧੯. | ਮੁਹੰਮਦ ਯੂਸਫ | ੧੧੨੦ | ੧੭੦੮ |
| ੨੦. | ਮੁਹੰਮਦ | ੧੧੩੫ | ੧੭੨੨ |
| ੨੧. | ਮੁਹੰਮਦ ਗੁਲਾਮ ਰਸੂਲ | ੧੧੭੯ | ੧੭੬੫ |
| ੨੨. | ਮੁਹੰਮਦ ਯਾਰ | ੧੨੨੩ | ੧੮੦੮ |
| ੨੩. | ਸਰਫ਼ਉਦ ਦੀਨ | ੧੨੪੩ | ੧੮੨੭ |
| ੨੪. | ਅੱਲਾ ਜਵਾਇਆ | ੧੨੬੧ | ੧੮੪੫ |

ਸੰਨ ੧੮੪੫ ਈ: ਤੋਂ ਅਗੇ ਨਾਵਾਂ ਦੀ ਸੂਚੀ ਨਹੀਂ ਮਿਲ ਸਕੀ ਕਿਉਂਕਿ ਪਾਕਿਸਤਾਨ ਬਣ ਜਾਣ ਤੇ ਪਾਕਪਟਨ ਦੀ ਗੱਦੀ ਨਾਲੋਂ ਭਾਰਤੀਆਂ ਦੇ ਸਬੰਧ ਟੁਟ ਗਏ ਹਨ।

(ਬਲਵੰਤ ਸਿੰਘ)

# ਤਤਕਰਾ

ੴ ਸਤਿਗੁਰ ਪ੍ਰਸਾਦਿ ॥

# ਜਨਮ ਸਾਖੀ
# ਸ਼ੇਖ ਫਰੀਦ ਜੀ

* ਮੰਗਲਾ ਚਰਨ *

ਹੇ ਈਸ਼ਵਰ ਕਰਤਾ ਪੁਰਖ, ਦੀਨ ਦਿਆਲ ਕਰਤਾਰ।
ਮਹਿਮਾ ਅਪਰ ਅਪਾਰ ਹੈ, ਰਚਨਹਾਰ ਸੰਸਾਰ।
ਬਿਨ ਇੱਛਾ ਹੈ ਆਪ ਦੀ, ਜਗ ਮੇਂ ਕੁਛ ਨਾ ਹੋਇ।
ਜਨਮ ਜੀਆਂ ਨੂੰ ਬਖਸ਼ ਕੇ, ਆਪੇ ਬਖਸ਼ੇ ਲੋਇ।
ਕਰੋ ਪਾਲਣਾ ਸਭਸ ਦੀ, ਖੁਲ੍ਹੇ ਅਤੁਟ ਭੰਡਾਰ।
ਲਖ ਚੁਰਾਸੀ ਜੂਨ ਨੂੰ, ਦਾਤਾਂ ਬਖਸ਼ਣਹਾਰ।
ਤੁਧ ਅਗੇ ਅਰਦਾਸ ਹੈ, ਬਖਸ਼ੋ ਉਚ ਗਿਆਨ।
ਮਹਿਮਾ ਬਾਬੇ ਫਰੀਦ ਦੀ, ਹੋਵੇ ਸ਼ੁਭ ਬਿਆਨ।

## ਸੰਤ ਕਾ ਮਾਰਗ ਧਰਮ ਕੀ ਪਉੜੀ

ਜਗਿਆਸੂ ਜਨੋ ! ਆਪ ਧੰਨ ਹੋ, ਸਤਿਸੰਗ ਵਿਚ ਬੈਠ ਕੇ ਨਾਮ ਬਾਣੀ, 'ਆਪ ਤਰੇ ਅਵਰਾ ਜਨ ਤਾਰੇ' ਜੈਸੇ ਮਹਾਂ ਪੁਰਖਾਂ ਦੀ ਜੀਵਨ ਕਥਾ ਸੁਣ ਕੇ ਜਨਮ ਸਫਲਾ ਕਰਦੇ ਹੋ। ਕੁਝ ਸਤਿਸੰਗੀਆਂ ਨੇ ਇੱਛਾ ਪ੍ਰਗਟ ਕੀਤੀ ਹੈ ਕਿ ਬਾਬਾ ਸ਼ੇਖ ਫਰੀਦ ਜੀ ਦੀ ਜੀਵਨ ਕਥਾ ਕੀਤੀ ਜਾਏ। ਮਹਾਨ ਸ਼ੁਭ ਵਿਚਾਰ ਹੈ। ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫਰੀਦ ਜੀ ਦੀ ਬਾਣੀ ਦੇ ਦਰਸ਼ਨ ਕਰਦੇ ਹੋ, ਉਹ ਸੰਤ ਮਾਰਗ ਦੇ ਦਰਸ਼ਨ ਹਨ। ਸੰਤ ਕਾ ਮਾਰਗ ਧਰਮ ਕੀ ਪਉੜੀ ਹੈ। 'ਧਰਮ ਕੀ ਪਉੜੀ ਆਸਰੇ ਹੀ ਪਾਰਬ੍ਰਹਮ ਪ੍ਰਮੇਸ਼ਰ

ਦੇ ਦਰਸ਼ਨ ਹੁੰਦੇ ਹਨ।'

ਸ੍ਰੀ ੧੦੮ ਸੰਤ ਬਾਬਾ ਹਜ਼ੂਰ ਸਿੰਘ ਜੀ ਗੁਰਬਾਣੀ ਕਥਾ ਕਰਿਆ ਕਰਦੇ ਸਨ। ਗੁਰਬਾਣੀ ਇਤਿਹਾਸ ਮਨੋਵਿਗਿਆਨ ਅਤੇ ਧਰਮ ਗ੍ਰੰਥਾਂ ਦੇ ਮਹਾਨ ਵਿਦਵਾਨ ਸਨ। ਇਕ ਦਿਨ ਇਕ ਸਤਸੰਗੀ ਨੇ ਬੇਨਤੀ ਕੀਤੀ ਕਿ ਬਾਬਾ ਸ਼ੇਖ ਫਰੀਦ ਜੀ ਦੀ ਜੀਵਨ ਕਥਾ ਸੁਣਾਈ ਜਾਏ। ਸੰਤ ਜੀ ਮਹਾਰਾਜ ਨੇ ਬੇਨਤੀ ਪ੍ਰਵਾਨ ਕੀਤੀ ਤੇ ਉਪਰੋਕਤ ਬਚਨਾਂ ਨਾਲ ਜੀਵਨ ਕਥਾ ਸ਼ੁਰੂ ਕੀਤੀ, ਸਾਰੇ ਸਤਸੰਗੀ ਮਨੋ-ਬ੍ਰਿਤੀਆਂ ਇਕਾਗਰ ਕਰ ਕੇ ਕਥਾ ਸੁਣਨ ਲਗੇ।

ਹੇ ਗੁਰਮੁਖ ਜਨੋ! ਸਰਬ ਸ਼ਕਤੀਮਾਨ ਵਾਹਿਗੁਰੂ ਨੇ ਪਾਣੀ ਤੇ ਧਰਤੀ ਦੀ ਰਚਨਾ ਕਰ ਕੇ ਚੌਰਾਸੀ ਲਖ ਜੂਨੀ ਅਤੇ ਅਠਾਰਾਂ ਭਾਰ ਬਨਾਸਪਤੀ ਦੀ ਰਚਨਾ ਕੀਤੀ। ਸਾਰੀਆਂ ਜੂਨਾਂ ਵਿਚ ਸਰਦਾਰ ਮਨੁੱਖ ਹੈ, ਜਿਸ ਨੂੰ ਸੁਣਨ, ਬੋਲਣ, ਸਮਝ, ਸੋਚ, ਬੁੱਧੀ ਦਾ ਪੂਰਨ ਗਿਆਨ ਬਖਸ਼ਿਆ ਹੈ। ਧਰਤੀ ਦੇ ਬ੍ਰਹਿਮੰਡਾਂ ਵਿਚ ਦੇਸ਼-ਕਾਲ ਦੇ ਵਾਤਾਵਰਨ ਅਨੁਸਾਰ ਬੋਲੀ ਦੇ ਸ਼ਬਦ ਵਖ ਵਖ ਹਨ। ਸੰਸਾਰ ਦੇ ਜਿੰਨੇ ਵੀ ਮਹਾਂ ਪੁਰਖ, ਸੰਤਾਂ ਵਲੀਆਂ, ਪੈਗੰਬਰਾਂ ਨੇ ਕਰਤਾਰ ਕਰਤਾਰ ਮੂੰਹੋਂ ਯਾਦ ਕੀਤਾ ਹੈ ਆਪਣੀ ਜਨਮ ਦੀ ਭਾਸ਼ਾ ਵਿਚ ਯਾਦ ਕੀਤਾ ਹੈ। ਸੋ ਪ੍ਰਮਾਤਮਾ ਦੇ ਨਾਮ ਆਪੋ ਆਪਣੀ ਭਾਸ਼ਾ ਵਿਚ ਰਖੇ ਹਨ। ਈਸ਼ਵਰ, ਅੱਲਾ, ਰੱਬ, ਰਾਮ, ਰਹੀਮ, ਵਾਹਿਗੁਰੂ, ਗੌਡ ਸਭ ਸ਼ਬਦਾਂ ਦਾ ਅਰਥ ਹੈ ਵਾਹਿਗੁਰੂ। ਮਨੁੱਖ ਦੀਆਂ ਦੋ ਹੀ ਨਸਲਾਂ ਜਾਤਾਂ ਹਨ। ਪੁਰਖ ਤੇ ਇਸਤਰੀ, ਸਾਰੇ ਚੰਗੇ ਹਨ। ਜਿਸ ਨੇ ਭਗਤੀ ਕੀਤੀ ਉਸ ਨੇ ਵਾਹਿਗੁਰੂ ਪਾ ਲਿਆ। ਜੀਵਨ ਸਫਲ ਕਰ ਲਿਆ। ਭੁਲੇ ਭਟਕੇ ਜੀਵਾਂ ਨੂੰ ਸੰਤ ਮਾਰਗ ਪਰ ਤੋਰਿਆ। ਐਸੇ ਸੰਸਾਰ ਦੇ ਪੂਜੇ ਮਹਾਂ ਪੁਰਖਾਂ ਵਿਚੋਂ ਇਕ ਬਾਬਾ ਸ਼ੇਖ ਫਰੀਦ ਜੀ ਹੋਏ ਹਨ।

## ਬਾਬਾ ਫਰੀਦ ਜੀ ਦੇ ਵਡੇ ਵਡੇਰੇ

ਬਾਬਾ ਫਰੀਦ ਸ਼ਕਰਗੰਜ ਦੇ ਵਡੇ ਵਡੇਰੇ ਉੱਚ ਕੁਲ ਤੇ ਇਸਲਾਮੀ ਮਤਿ ਦੇ ਪੈਰੋਕਾਰ ਤੇ ਨੇਕ ਮਹਾਂ ਪੁਰਖ ਸਨ। ਕੁਲ ਦੇ ਖ਼ੂਨ ਦੀ ਪਵਿਤ੍ਰਤਾ ਦਾ

ਵੀ ਮਨੁਖ ਦੇ ਮਨ ਬਚ-ਕ੍ਰਮ ਤੇ ਚੰਗਾ ਅਸਰ ਹੁੰਦਾ ਹੈ ।

ਬਾਬਾ ਜੀ ਦੇ ਵਡਿਆਂ ਦਾ ਕੁਰਸੀ ਨਾਮਾ ਬਹੁਤ ਦੂਰ ਤੋਂ ਅਰੰਭ ਹੁੰਦਾ ਹੈ । ਆਪ ਦੇ ਵਡਿਆਂ ਵਿਚ ਇਬਰਾਹੀਮ ਬਿਨ ਅਦਹਮ ਸਨ । ਆਪ ਬਲਖ ਦੇ ਬਾਦਸ਼ਾਹ ਵੀ ਸਨ ਤੇ ਭਗਤੀ ਕਰਨ ਵਾਲੇ ਵਡੇ ਫਕੀਰ ਵੀ ਸਨ । ਆਪ ਦੇ ਬਾਰੇ ਕਥਾ ਆਉਂਦੀ ਹੈ ਕਿ ਇਕ ਫਰਿਸ਼ਤੇ ਦੇ ਦਰਸ਼ਨ ਰਾਤ ਨੂੰ ਸੁਫਨੇ ਵਿਚ ਹੋਏ, ਫਰਿਸ਼ਤੇ ਨੂੰ ਆਪ ਨੇ ਪੁਛਿਆ 'ਭਾਈ ਤੂੰ ਕੀ ਕਰਦਾ ਹੈ ?' ਅਗੋਂ ਫਰਿਸ਼ਤਾ ਬੋਲਿਆ ਮੈਂ ਉਹਨਾਂ ਦਾ ਨਾਂ ਲਿਖਦਾ ਹਾਂ ਜਿਹੜੇ ਮੇਰੇ ਮਾਲਿਕ ਖੁਦਾ (ਪ੍ਰਮਾਤਮਾ) ਦਾ ਨਾਮ ਸਿਮਰਨ ਕਰਦੇ ਹਨ ।

'ਮੇਰਾ ਨਾਂ ਵੀ ਲਿਖਿਆ ਈ ?' ਇਬਰਾਹੀਮ ਨੇ ਧੀਰਜ ਤੇ ਪਿਆਰ ਨਾਲ ਪੁਛਿਆ ।

'ਨਹੀਂ !' ਫਰਿਸ਼ਤੇ ਨੇ ਉੱਤਰ ਦਿੱਤਾ ।

'ਸੁਣ ਗੁਰਮੁਖਾ ! ਆਪਣੇ ਮਾਲਕ ਖੁਦਾ ਨੂੰ ਇਹ ਪੁਛ ਕੇ ਆਈਂ ਕਿ ਇਬਰਾਹੀਮ ਖਲਕਤ ਨਾਲ ਪਿਆਰ ਕਰਦਾ ਹੈ ਤੇ ਤੁਸਾਂ ਦੇ ਨਾਮ ਦਾ ਸਿਮਰਨ ਹੀ ਨਹੀਂ ਕਰਦਾ ਸਗੋਂ ਨਾਮ ਸਿਮਰਨ ਕਰਨ ਵਾਲਿਆਂ ਦੀ ਸੇਵਾ ਕਰਦਾ ਹੈ । ਉਸ ਦਾ ਦਰਜਾ ਕੀ ਹੈ ?' ਇਬਰਾਹੀਮ ਨੇ ਫਰਿਸ਼ਤੇ ਨੂੰ ਆਖਿਆ । ਫਰਿਸ਼ਤੇ ਨੇ ਅਗੋਂ ਉੱਤਰ ਦਿਤਾ 'ਜੀ ਮੈਂ ਜਰੂਰ ਪੁਛਾਂਗਾ ।'

ਦਿਤੇ ਬਚਨ ਅਨੁਸਾਰ ਅਗਲੇ ਦਿਨ ਫਰਿਸ਼ਤਾ ਇਬਰਾਹੀਮ ਨੂੰ ਸੁਪਨੇ ਵਿਚ ਮਿਲਿਆ । ਫਰਿਸ਼ਤੇ ਨੇ ਹੱਸ ਕੇ ਆਖਿਆ ਆਪ ਦਾ ਨਾਂ ਨੇਕ ਤੇ ਨਾਮ ਸਿਮਰਨ ਵਾਲੇ ਇਸਤਰੀ-ਪੁਰਖਾਂ ਦੇ ਨਾਵਾਂ ਦੀ ਸੂਚੀ ਵਿਚ ਪਹਿਲੇ ਨੰਬਰ ਪਰ ਲਿਖਿਆ ਹੈ । ਇਬਰਾਹੀਮ ਦੇ ਜੀਵਨ ਦੀ ਸੁਗੰਧੀ ਦੂਰ ਦੂਰ ਤਕ ਖਿਲਰੀ ਰਹੀ ।

ਇਬਰਾਹੀਮ ਦੀ ਕੁਲ ਦਾ ਅਰੰਭ ਹਜ਼ਰਤ ਉਮਰ ਫਰੂਕ (੬੩੪ ਈ:) ਤੋਂ ਹੋਇਆ । ਫਰੂਕ ਦਾ ਪੁੱਤਰ ਅਬਦੁਲਾ, ਅਬਦੁਲਾ ਦਾ ਪੁੱਤਰ ਨਾਸਿਰ, ਨਾਸਿਰ ਤੋਂ ਸੁਲੇਮਾਨ, ਸੁਲੇਮਾਨ ਦਾ ਪੁੱਤਰ ਅਦਹਮ, ਅਦਹਮ ਦਾ ਪੁੱਤਰ ਇਬਰਾਹੀਮ (ਬਾਦਸ਼ਾਹ ਬਲਖ) ਇਸਰਾਕ, ਅਬੁਲ ਫਤਹ ਅਬਦੁਲਾ ਵਾਇਜ਼

ਅਕਬਰ, ਮਸਊਦ, ਸਮਾਨ ਸ਼ਾਹ, ਨਸੀਰ ਦੀਨ, ਸ਼ੇਖ ਅਹਿਮਦ ਫਰੁਖ ਸ਼ਾਹ (ਵਾਲੀਏ ਕਾਬਲ) ਸ਼ੇਖ ਸ਼ਿਹਾਬੁਦੀਨ, ਸ਼ੇਖ ਯੂਸਫ, ਸ਼ੇਖ ਅਹਿਮਦ ਅਤੇ ਸ਼ੇਖ ਕਮਾਲੁਦੀਨ ਸੁਲੇਮਾਨ। ਇਹ ਸ਼ਜਰ-ਨੇਸਬਾ ਵਡੇ ਵਡੇਰਿਆਂ ਦਾ ਹੈ, ਜੋ ਕਾਬਲ ਤੇ ਈਰਾਨ ਵਿਚ ਮਸ਼ਹੂਰ ਰਹੇ। ਜਿਨ੍ਹਾਂ ਨੇ ਸੱਚੇ ਮੁਸਲਮਾਨ ਰਹਿਣ ਦਾ ਜਤਨ ਕੀਤਾ ਤੇ ਇਸਲਾਮ ਦੀ ਸੇਵਾ ਕੀਤੀ ਧਾਰਮਿਕ ਪੱਖ ਤੋਂ।

## ਬਾਬਾ ਫਰੀਦ ਜੀ ਦਾ ਜਨਮ ਤੇ ਬਚਪਨ

ਬਾਬਾ ਫਰੀਦ ਜੀ ਬਾਬਾ ਸ਼ੇਖ ਸ਼ਈਬ ਮੁਲਤਾਨ ਦੇ ਇਲਾਕੇ ਪਿੰਡ ਕੋਤਵਾਲ ਵਿਚ ਕਾਜ਼ੀ ਸਨ। ਇਹ ਪਿੰਡ ਮਹਾਰਨ ਤੇ ਪਾਕਪਟਨ ਦੇ ਵਿਚਾਲੇ ਹੈ ਤੇ ਉਸ ਵੇਲੇ ਸਾਰੇ ਇਲਾਕੇ ਵਿਚ ਪਿੰਡ ਵਿਰਲੇ-ਵਿਰਲੇ ਹੁੰਦੇ ਸਨ ਤੇ ਜੰਗਲ ਬਹੁਤਾ ਹੁੰਦਾ ਸੀ, ਗਰਮੀ ਬਹੁਤ ਹੁੰਦੀ ਸੀ, ਲੋਕ ਪਸ਼ੂ ਪਾਲਦੇ ਸਨ, ਖੁਲ੍ਹੇ ਫਿਰਦੇ ਤੇ ਖੁਲ੍ਹੇ ਜੀਉਂਦੇ ਸਨ। ਮਹਿਮੂਦ ਗਜ਼ਨਵੀ ਦੇ ਬਾਅਦ ਲਾਹੌਰ ਮੁਲਤਾਨ ਗਜ਼ਨਵੀ ਰਾਜ ਅਧੀਨ ਹੋ ਗਿਆ। ਗਜ਼ਨਵੀਆਂ ਦਾ ਧਰਮ ਇਸਲਾਮ ਸੀ। ਇਸ ਲਈ ਪਿੰਡਾਂ ਵਿਚ ਸਿਆਣੇ, ਰੱਬ ਦੀ ਬੰਦਗੀ ਵਾਲੇ ਫਕੀਰ ਤੇ ਕਾਜ਼ੀ ਮੁਲਾਂ ਰਹਿਣ ਲਗੇ। ਉਹਨਾਂ ਦਾ ਸਤਿਕਾਰ ਵੀ ਬਹੁਤਾ ਹੁੰਦਾ ਤੇ ਉਹ ਵੀ ਨੇਕੀ ਤੇ ਭਗਤੀ ਦਾ ਪ੍ਰਚਾਰ ਕਰਦੇ।

ਸ਼ੇਖ ਸ਼ਈਬ ਦੀ ਮ੍ਰਿਤੂ ਹੋ ਗਈ ਤਾਂ ਉਹਨਾਂ ਦਾ ਵੱਡਾ ਸਪੁੱਤਰ ਸ਼ੇਖ ਜਮਾਲੁਦੀਨ ਪਿੰਡ ਦਾ ਕਾਜ਼ੀ ਬਣਿਆ। ਸ਼ੇਖ ਜਮਾਲੁਦੀਨ ਸੁਲੇਮਾਨ ਬਚਪਨ ਤੋਂ ਹੀ ਬੰਦਗੀ ਵਾਲਾ ਪੁਰਸ਼ ਸੀ, ਉਹ ਉੱਚ ਵਿਦਵਾਨਾਂ ਕੋਲੋਂ ਵਿਦਿਆ, ਮਨੁਖੀ ਤੇ ਰੱਬੀ ਗਿਆਨ ਪ੍ਰਾਪਤ ਕਰਦਾ ਰਿਹਾ। ਆਪ ਦੀ ਸ਼ਾਦੀ ਸ਼ੇਖ ਵਜੀਰੁਦੀਨ ਖੁਜੰਦੀ ਦੀ ਸਪੁਤਰੀ ਕਰਸੂਮ ਬੀਬੀ ਨਾਲ ਹੋਈ।

ਸ਼ੇਖ ਜਮਾਲੁਦੀਨ ਦੇ ਕਾਜ਼ੀ ਹੋਣ ਸਮੇਂ ਮੁਲਤਾਨ ਦੇ ਇਲਾਕੇ ਵਿਚ ਰਾਜ ਪਲਟਾ ਹੋਇਆ। ਮੁਲਤਾਨ ਦੀ ਰਾਜਧਾਨੀ ਲਾਹੌਰ ਸੀ, ਲਾਹੌਰ ਵਿਚ ਗਜ਼ਨਵੀ ਸਰਕਾਰ ਦਾ ਆਖਰੀ ਬਾਦਸ਼ਾਹ ਖੁਸਰੋ ਮਲਿਕ ਸੀ। ਭਾਵੇਂ ਉਹ ਹੈ ਤਾਂ ਨਾਇਬ ਗਵਰਨਰ ਸੀ, ਪਰ ਆਪਣੇ ਆਪ ਨੂੰ ਖੁਦ ਮੁਖਤਿਆਰ ਮੰਨਦਾ ਸੀ ਅਤੇ

ਹਕੂਮਤ ਕਰਨ ਦੇ ਯੋਗ ਨਹੀਂ ਸੀ, ਸ਼ਹਾਬੁਦੀਨ ਗੌਰ ਨੇ ੫੭੧ ਹਿਜਰੀ ਵਿਚ ਮੁਲਤਾਨ ਨੂੰ ਫਤਹ ਕਰ ਲਿਆ। ਹੌਲੀ-ਹੌਲੀ ਸਿਆਲ ਕੋਟ ਤੇ ਲਾਹੌਰ ਫਤਹ ਕਰ ਕੇ ਖੁਸਰੋ ਨੂੰ ਕੈਦ ਕਰ ਕੇ ਦੂਰ ਭੇਜ ਦਿਤਾ। ਨਵੇਂ ਰਾਜ ਵਿਚ ਪਰਜਾ ਨੇ ਕੁਝ ਸੁਖ ਦਾ ਸਾਹ ਲਿਆ। ਪਰ ਪਿੰਡਾਂ ਤੇ ਜੰਗਲਾਂ ਵਿਚ ਵਸਣ ਵਾਲੇ ਲੋਕ ਤਾਂ ਸਦਾ ਹੀ ਸੁਖ ਤੇ ਸ਼ਾਂਤੀ ਨਾਲ ਰਹਿੰਦੇ ਹਨ।

ਮੁਲਤਾਨ ਦੇ ਰਾਜ ਪਲਟੇ ਦੇ ਸਮੇਂ ਰੱਬੀ ਭਗਤ ਬਾਬਾ ਫਰੀਦ ਜੀ ਨੇ ਮਾਤਾ ਕਰਸੂਮ ਬੀਬੀ ਦੀ ਪਵਿਤਰ ਕੁਖ ਤੋਂ ਸ਼ੇਖ ਜਮਾਲੁਦੀਨ ਸੁਲੇਮਾਨ ਦੇ ਘਰ ੫੭੧ ਹਿਜਰੀ ਅਥਵਾ ੧੧੭੫ ਈ: ਵਿਚ ਕੋਤਵਾਲ ਨਗਰ ਵਿਚ ਜਨਮ ਲਿਆ। ਪਿੰਡ ਦੇ ਕਾਜ਼ੀ ਦੇ ਘਰ ਪੁੱਤਰ ਹੋਣ ਤੇ ਸਾਰੇ ਪਿੰਡ ਵਿਚ ਖੁਸ਼ੀ ਮਨਾਈ ਗਈ ਤੇ ਗਰੀਬਾਂ ਨੂੰ ਜ਼ਕਾਤ ਵੰਡੀ ਗਈ। ਮਾਤਾ ਕਰਸੂਮ ਸੁਭਾਅ, ਕਰਮ ਤੇ ਸਰੀਰ ਕਰਕੇ ਐਨੀ ਪਵਿਤਰ ਤੇ ਸੁੰਦਰ ਸੀ ਕਿ ਉਸ ਨੂੰ 'ਮਾਤਾ ਮਰੀਅਮ' ਆਖ ਕੇ ਸਾਰੇ ਸਤਿਕਾਰਦੇ ਸਨ, ਭਗਤ ਜਨੋ ! ਮਾਤਾ ਮਰੀਅਮ ਹਜ਼ਰਤ ਈਸਾ ਦੀ ਮਾਤਾ ਸੀ। ਹਜ਼ਰਤ ਈਸਾ ਨੇ ਪੱਛਮੀ ਅਰਬ ਦੇ ਇਲਾਕੇ ਵਿਚ ਭੁਲੀ ਭਟਕੀ ਗੁਲਾਮ ਲੋਕਾਈ ਨੂੰ ਰੱਬੀ ਸੰਦੇਸ਼ ਸੁਣਾ ਕੇ ਪ੍ਰਭੂ ਪਿਤਾ ਨਾਲ ਜੋੜਿਆ ਤੇ ਇਕ ਦੂਸਰੇ ਦੀ ਸੇਵਾ ਕਰਨੀ ਦੱਸੀ। ਸੇਵਾ ਤੇ ਪਿਆਰ ਹੀ ਵਾਹਿਗੁਰੂ ਦੀ ਸ਼ਕਤੀ ਹੈ। ਲੋਕਾਂ ਨਾਲ ਪਿਆਰ ਕਰਨਾ ਵਾਹਿਗੁਰੂ ਨਾਲ ਪਿਆਰ ਕਰਨਾ ਹੈ। 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥' ਦੇ ਮਹਾਂ ਵਾਕ ਅਨੁਸਾਰ ਜਗਤ-ਜੀਵ ਉਦੋਂ ਹੀ ਡਾਵਾਂ-ਡੋਲ ਹੁੰਦੇ ਹਨ, ਜਦੋਂ ਵੈਰ ਭਾਵਨਾ, ਖੁਦੀ ਬਖੀਲੀ ਵਧ ਜਾਂਦੀ ਹੈ। ਹਜ਼ਰਤ ਈਸਾ ਨੇ ਆਪ ਕੋਹੜੀਆਂ ਦੀ ਸੇਵਾ ਕੀਤੀ ਤੇ ਪ੍ਰਮਾਤਮਾ ਦਾ ਇਕ ਨਾਮ ਜਪਾਉਣ ਤੇ ਸੰਸਾਰੀ ਜੀਵਾਂ ਦੇ ਪਾਪ (ਗੁਨਾਹ) ਬਖਸ਼ਾਉਣ ਖਾਤਰ ਸੂਲੀ ਤੇ ਚੜ੍ਹੇ। ਆਪਣਾ ਆਪ ਗਵਾ ਕੇ ਭਗਤ ਜਨ ਵਾਹਿਗੁਰੂ ਦੇ ਘਰ ਅਤੇ ਲੋਕਾਂ ਦੇ ਹਿਰਦਿਆਂ ਵਿਚ ਉੱਚ ਪਦਵੀ ਪਾਉਂਦੇ ਹਨ।

ਮਾਤਾ ਮਰੀਅਮ (ਕਰਸੂਮ) ਜੀ ਦੀ ਮਾਤਾ ਹਜਰਤ ਅਲੀ ਦੇ ਖਾਨਦਾਨ ਵਿਚੋਂ ਸੀ, ਉਹਨਾਂ ਨੇ ਆਪਣੀ ਪਵਿਤਰ ਮਾਂ ਕੋਲੋਂ ਬਹੁਤ ਸਾਰੇ ਗੁਣ ਪ੍ਰਾਪਤ

ਕੀਤੇ ਸਨ। ਕੁਰਾਨ ਮਜੀਦ ਦਾ ਪਾਠ ਕਰਨਾ, ਨਿਰਮਲ ਰਹਿਣਾ, ਸੁੱਚ ਸੰਜਮ ਤੇ ਸੰਤੋਖ ਜੀਵਨ ਦਾ ਉਦੇਸ਼ ਸੀ।

ਪ੍ਰਭੂ ਭਗਤੀ ਤੇ ਪ੍ਰਹੇਜਗਾਰੀ (ਪਵਿਤ੍ਰਤਾ ਤੇ ਨਿਰਮਲਤਾ) ਦੇ ਕਾਰਣ ਉਸ ਦੇ ਕੋਲ ਰੱਬੀ ਚਮਤਕਾਰ ਸਨ। ਪਰ ਉਹ ਕਦੀ ਪ੍ਰਗਟ ਨਹੀਂ ਸੀ ਕਰਦੀ, ਚਿਹਰੇ ਉਤੇ ਨੂਰ ਭਖਦਾ ਰਹਿੰਦਾ ਸੀ, ਜਿਹੜਾ ਦੁਖੀਆ ਮਾਤਾ ਨਾਲ ਬਚਨ ਕਰਦਾ, ਉਹਨਾਂ ਦੇ ਦਰਸ਼ਨ ਕਰਦਾ, ਉਸ ਦੇ ਦੁਖ ਦੂਰ ਹੋ ਜਾਂਦੇ।

ਸਾਖੀ ਹੈ ਕਿ ਰਾਤ ਨੂੰ ਮਾਤਾ ਮਰੀਅਮ ਦੇ ਘਰ ਚੋਰ ਸੰਨ੍ਹ ਲਾ ਕੇ ਆ ਗਿਆ। ਅੰਦਰ ਹਨੇਰਾ ਸੀ, ਜਦੋਂ ਉਹ ਕੋਈ ਚੀਜ਼ ਲੱਭਣ ਲੱਗਾ ਤਾਂ ਉਸ ਨੂੰ ਚੀਜ਼ ਨਾ ਲਭੇ। ਉਸ ਨੇ ਕੁਜੇ ਵਿਚ ਅੱਗ ਲਿਆਂਦੀ ਸੀ। ਜਦੋਂ ਅੱਗ ਬਾਲ ਕੇ ਥੋੜ੍ਹੀ ਲੋਅ ਕੀਤੀ , ਉਸ ਨੂੰ ਘਰ ਦਾ ਸਾਮਾਨ ਦਿਸਿਆ, ਪਰ ਦੋ ਮਿੰਟ ਪਿਛੋਂ ਉਸ ਨੂੰ ਦਿਸਣੋ ਹਟ ਗਿਆ, ਉਹ ਅੰਨ੍ਹਾ ਹੋ ਗਿਆ। ਉਸ ਦੇ ਕੁਜੇ ਵਿਚੋਂ ਅੱਗ ਠੰਡੀ ਹੋ ਗਈ, ਉਸ ਨੂੰ ਨਾ ਦਰਵਾਜੇ ਦਾ ਪਤਾ ਲਗੇ ਤੇ ਨਾ ਸੰਨ੍ਹ ਦਾ ਜਿਥੋਂ ਦੀ ਉਹ ਲੰਘ ਕੇ ਅੰਦਰ ਆਇਆ ਸੀ, ਸਮਝ ਗਿਆ ਕਿ ਕਿਸੇ ਵਲੀ ਪੀਰ ਦਾ ਘਰ ਹੈ।

ਮਾਤਾ ਮਰੀਅਮ ਕੁਕੜ ਦੀ ਦੂਸਰੀ ਬਾਂਗ ਨਾਲ ਜਾਗ ਕੇ ਰੱਬ ਦੀ ਬੰਦਗੀ ਵਲ ਲਗਦੀ ਸੀ, ਉਹ ਜਦੋਂ ਜਾਗੀ ਕੋਠੇ ਦਾ ਦਰਵਾਜਾ ਖੋਲ੍ਹਿਆ ਅਤੇ ਦੀਵੇ ਦੀ ਲੋਅ ਕੀਤੀ ਤਾਂ ਚੋਰ ਨੂੰ ਬੈਠਿਆਂ ਦੇਖ ਕੇ ਬੜੀ ਧੀਰਜ ਨਾਲ ਪੁਛਿਆ—'ਵੇ ਵੀਰਾ! ਤੂੰ ਕੌਣ ਹੈਂ? ਕਿਉਂ ਬੈਠਾ ਹੈਂ?'

'ਮਾਤਾ ਜੀ ਮੈਂ ਚੋਰ ਹਾਂ। ਚੋਰੀ ਕਰਨ ਆਇਆ ਸਾਂ, ਪਰ ਕੋਠੇ ਅੰਦਰ ਦਾਖਲ ਹੁੰਦਾ ਹੀ ਅੰਨ੍ਹਾ ਹੋ ਗਿਆ ਹਾਂ।' ਚੋਰ ਨੇ ਉੱਤਰ ਦਿਤਾ।

'ਮਾਤਾ ਜੀ ਜੇ ਮੈਂ ਸੁਜਾਖਾ ਹੋ ਜਾਵਾਂ ਤਾਂ ਅਗੇ ਤੋਂ ਚੋਰੀ ਨਹੀਂ ਕਰਾਂਗਾ।'

ਉਸੇ ਵੇਲੇ ਮਾਤਾ ਮਰੀਅਮ ਨੇ ਚੋਰ ਦੀ ਨਿਗਾਹ ਵਾਪਸ ਲਿਆਉਣ ਲਈ ਸ਼ੁਧ ਹਿਰਦੇ ਨਾਲ ਦੁਆ ਕੀਤੀ। ਉਸ ਦੀ ਦੁਆ ਪ੍ਰਮਾਤਮਾ ਨੇ ਸੁਣ ਲਈ ਤੇ ਚੋਰ ਨੂੰ ਦਿਸਣ ਲਗ ਪਿਆ। ਉਸੇ ਵੇਲੇ ਉਠ ਕੇ ਚੋਰ ਮਾਤਾ ਮਰੀਅਮ ਦੇ ਪੈਰੀਂ ਪੈ ਗਿਆ। ਮਰੀਅਮ ਨੇ ਇਉਂ ਅਸੀਸ ਦਿੱਤੀ, ਜਿਵੇਂ ਉਸ ਦਾ

ਸੱਕਾ ਪੁੱਤਰ ਸੀ, '.....ਜਾ.....ਹੱਥੀਂ ਕਿਰਤ ਕਰ ਕੇ ਖਾਣਾ ਤੇ ਅੱਲਾ ਦੇ ਨਾਮ ਨੂੰ ਯਾਦ ਰੱਖਣਾ।'

ਉਹ ਚੋਰ ਸੁਲੇਮਾਨ ਕੋਲ ਹੀ ਕੁਝ ਚਿਰ ਵਾਸਤੇ ਰਹਿ ਪਿਆ ਤੇ ਮਸਜਿਦ ਵਿਚ ਸੇਵਾ ਕਰਨ ਲੱਗਾ।

## ਬਾਬਾ ਫਰੀਦ ਜੀ ਨੇ ਵਿਦਿਆ ਪੜ੍ਹਨੀ

ਮਾਤਾ ਹਰ ਬੱਚੇ ਦੀ ਪਹਿਲਾ ਗੁਰੂ ਅਥਵਾ ਉਸਤਾਦ ਹੈ। ਜਨਮ ਦੇਣ ਪਿਛੋਂ ਪਾਲਣਾ ਕਰਦੀ ਹੋਈ ਉਠਣਾ, ਬੈਠਣਾ, ਬੋਲਣਾ ਅਤੇ ਰਿਸ਼ਤੇਦਾਰਾਂ ਅਤੇ ਦਰਜਾ-ਬ-ਦਰਜਾ ਲੋਕਾਂ ਦੀ ਜਾਨ-ਪਛਾਣ ਕਰਾਉਂਦੀ ਹੈ। ਮਾਤਾ ਮਰੀਅਮ ਨੇ ਫਰੀਦ ਜੀ ਦਾ ਪੂਰਾ ਨਾਮ ਫਰੀਦੁਦੀਨ ਮਸਊਦ ਰਖਿਆ ਸੀ, ਪਰ ਜਵਾਨੀ ਦੇ ਪਿਛੋਂ ਗੰਜ-ਏ-ਸ਼ਕਰ ਸੀ। ਆਮ ਤੌਰ ਤੇ ਪ੍ਰਸਿਧੀ ਸਮੇਂ ਬਾਬਾ ਫਰੀਦ, ਸ਼ਕਰ ਗੰਜ ਨਾਲ ਹੋਈ।

ਪੀਰ ਬਖਸ਼ ਨੇ ਲਿਖਿਆ ਹੈ ਕਿ ਮਾਤਾ ਮਰੀਅਮ ਫਰੀਦ ਜੀ ਨੂੰ ਫਕੀਰੀ ਦਾ ਉਪਦੇਸ਼ ਦਿੰਦੀ ਰਹੀ।

*ਬੇ-ਬੰਦਗੀ ਰੱਬ ਦੀ ਕਰੋ ਬਾਵਾ, ਤੁਸੀਂ ਰਾਹ ਫਕੀਰੀ ਦਾ ਮੱਲਣਾ ਏ*
*ਮਤੀ ਦੇ ਫਰੀਦ ਨੂੰ ਨਿਤ ਮਾਈ, ਤੁਸਾਂ ਕਹੇ ਅਸਾਡੇ ਤੇ ਚੱਲਣਾ ਏ*
*ਜੇਕਰ ਜੀਂਵਦਾ ਮਰ ਕੇ ਫੇਰ ਜੀਵੇਂ, ਦਰ ਦੱਸ ਕਿ ਪਿਆਰ ਦਾ ਝੱਲਣਾ ਏ*
*ਦੇਂਦੀ ਤਾਂਘ ਸਲਾਕ ਹੈ ਪੀਰ ਬਖਸ਼ਾ, ਜਿਹੜਾ ਨਫਰ ਕਰਕੇ ਤੈਨੂੰ ਘੱਲਣਾ ਏ*

ਬਾਬਾ ਫਰੀਦ ਜੀ ਨੇ ਬਚਪਨ ਵਿਚ ਪਿੰਡ ਦੀ ਮਸੀਤ ਦੇ ਮਦਰਸੇ ਵਿਚ ਹੀ ਮੁਢਲੀ ਵਿਦਿਆ ਸ਼ੁਰੂ ਕੀਤੀ। ਅੱਖਰ ਜਾਣਨ ਪਿਛੋਂ ਕੁਰਾਨ ਮਜੀਦ ਪੜ੍ਹਨਾ ਸ਼ੁਰੂ ਕੀਤਾ। ਰਾਤ ਚਾਰ ਘੜੀ ਸੌਣ ਤੋਂ ਬਿਨਾਂ ਬਾਕੀ ਦਿਨ ਰਾਤ ਦਾ ਸਮਾਂ ਕੁਰਾਨ ਨੂੰ ਕੰਠ ਕਰਨ ਵਿਚ ਖਰਚ ਕਰਦੇ....ਜੋ ਮਹਾਂ ਪੁਰਖ ਧੁਰੋਂ ਹੀ ਵਾਹਿਗੁਰੂ ਵਲੋਂ ਵਰੋਸਾਏ ਜਾਂਦੇ ਹਨ, ਵਾਹਿਗੁਰੂ ਐਸੇ ਹੀ ਵਸੀਲੇ ਪੈਦਾ ਕਰ ਦਿੰਦਾ ਹੈ, ਆਪਣੇ ਭਗਤਾਂ ਦੀ ਆਪ ਰਾਖੀ ਕਰਦਾ ਤੇ ਆਪ ਹੀ ਨੇਕੀ ਦੇ ਮਾਰਗ ਤੇ ਤੋਰਦਾ ਹੈ।

ਬਾਬਾ ਫਰੀਦ ਜੀ ਦੇ ਸਮੇਂ ਤੋਂ ਬਹੁਤ ਚਿਰ ਪਹਿਲਾਂ ਮੁਲਤਾਨ ਵਿਚ ਮਕਤਬ (ਉੱਚ ਵਿਦਿਆ ਦੇ ਸਕੂਲ) ਸਨ। ਉਨ੍ਹਾਂ ਵਿਚ ਵਿਦਿਆ ਦੇਣ ਵਲੇ ਵਡੇ ਆਲਮ ਤੇ ਪੂਰਨ ਫਕੀਰ (ਸੰਤ) ਹੁੰਦੇ ਸਨ, ਜਿਹੜੇ ਸੰਤੋਖੀ ਤੇ ਸਤਿਆਵਾਦੀ ਹੁੰਦੇ ਸਨ। ਉਨ੍ਹਾਂ ਨੂੰ ਇਸਲਾਮ ਮਤਿ, ਇਸਲਾਮ ਦੇ ਇਤਿਹਾਸ, ਹਦੀਸਾਂ ਅਤੇ ਕੁਰਾਨ ਮਜੀਦ ਦੀਆਂ ਆਇਤਾਂ ਦੇ ਪੂਰਨ ਅਰਥਾਂ ਦਾ ਗਿਆਨ ਹੁੰਦਾ ਸੀ। ਅਰਬੀ ਤੇ ਫਾਰਸੀ ਪ੍ਰਧਾਨ ਭਾਸ਼ਾਵਾਂ ਪੜ੍ਹਾਈਆਂ ਜਾਂਦੀਆਂ ਸਨ। ਬਾਬਾ ਫਰੀਦ ਜੀ ਹਜਰਤ ਮੌਲਾਨਾ ਮਿਨਹਾਜ ਦੀਨ ਦੇ ਮਕਤਬ ਵਿਚ ਦਾਖਲ ਹੋ ਗਏ।

ਮਾਤਾ ਮਰੀਅਮ ਦੇ ਧਿਆਨ ਰੱਖਣ ਨਾਲ ਬਾਬਾ ਜੀ ਨੇ ਛੋਟੀ ਉਮਰ ਵਿਚ ਕੁਰਾਨ ਮਜੀਦ ਨੂੰ ਕੰਠ ਕਰ ਲਿਆ। ਅਭਿਆਸ ਕਰ ਲਿਆ ਕਿ ਚਵੀ ਘੰਟਿਆਂ ਵਿਚ ਇਕ ਵਾਰ ਕੁਰਾਨ ਦੀ ਬਾਣੀ ਦਾ ਪਾਠ ਕਰ ਲੈਂਦੇ।

੧੬ ਸਾਲ ਦੀ ਉਮਰ ਵਿਚ ਬਾਬਾ ਫਰੀਦ ਜੀ ਆਪਣੇ ਪਿਤਾ ਜਮਾਲੁਦੀਨ ਤੇ ਮਾਤਾ ਮਰੀਅਮ ਨਾਲ ਮੱਕੇ ਹੱਜ ਕਰਨ ਗਏ। ਉਸ ਵੇਲੇ ਹੱਜ ਕਰਨ ਜਾਣਾ ਬੜਾ ਕਠਿਨ ਤੇ ਇਕ ਤਰ੍ਹਾਂ ਦੀ ਵੱਡੀ ਤਪਸਿਆ ਹੁੰਦੀ ਸੀ। ਮੁਲਤਾਨ ਤੋਂ ਪੈਦਲ ਚਲ ਕੇ ਸਿੰਧ ਸੂਬਾ ਤੇ ਬਲੋਚਸਤਾਨ ਦੇ ਵਿਚੋਂ ਦੀ ਲੰਘ ਕੇ ਮੱਕੇ ਪੁਜਣਾ ਪੈਂਦਾ ਸੀ। ਪੈਦਲ ਗੱਡਿਆਂ ਤੇ ਘੋੜਿਆਂ ਅਤੇ ਊਠਾਂ ਰਾਹੀਂ ਸਾਰਾ ਪੰਧ ਪੂਰਾ ਕੀਤਾ ਜਾਂਦਾ ਸੀ।

ਮੱਕੇ ਦਾ ਹੱਜ ਕਰਦਿਆਂ ਤੇ ਆਉਂਦਿਆਂ ਜਾਂਦਿਆਂ ਨੂੰ ਇਕ ਸਾਲ ਦੇ ਕਰੀਬ ਸਮਾਂ ਬਤੀਤ ਹੋਇਆ, ਵਾਪਸ ਆਪਣੇ ਨਗਰ ਸੁਖੀ ਸਾਂਦੀ ਪੁਜ ਗਏ।

ਘਰ ਵਾਪਸ ਆ ਕੇ ਬਾਬਾ ਫਰੀਦ ਜੀ ਮੁੜ ਮੁਲਤਾਨ ਆਪਣੇ ਸਕੂਲ ਵਿਚ ਪੁਜ ਗਏ ਤੇ ਪੜ੍ਹਾਈ ਸ਼ੁਰੂ ਕਰ ਦਿਤੀ। ਮਨ ਲਾ ਕੇ ਪੜ੍ਹਨ ਲਗੇ ਤੇ ਇਕ ਦਰਵੇਸ਼ ਵਰਗਾ ਲਿਬਾਸ ਤੇ ਸੰਜਮ ਵਾਲਾ ਜੀਵਨ ਬਿਤਾਉਂਦੇ ਸਨ।

ਇਕ ਦਿਨ ਆਪ ਇਕ ਪੁਸਤਕ 'ਨਫਾ ਤਿਰਮਜੀ' ਪੜ੍ਹ ਰਹੇ ਸਨ ਤਾਂ ਮਕਤਬ ਵਿਚ ਉਸ ਸਮੇਂ ਦੇ ਭਗਤ, ਅਜਮਤਾਂ (ਕਰਾਮਾਤਾਂ) ਦੇ ਮਾਲਿਕ ਖ੍ਵਾਜਾ ਕੁਤਬਦੀਨ ਬਖਤਿਆਰ ਕਾਕੀ ਆ ਪੁਜੇ। ਉਹਨਾਂ ਨੇ ਸੁਣਿਆ ਕਿ ਸ਼ੇਖ ਫਰੀਦੁ ਦੀਨ ਪੜ੍ਹਾਈ ਵਿਚ ਬਹੁਤ ਹੁਸ਼ਿਆਰ ਹਨ। ਉਹਨਾਂ ਨੇ ਕੋਲ

ਆ ਕੇ ਪੁਛਿਆ—'ਸ਼ਾਹਜ਼ਾਦੇ ! ਕਿਸ ਕਿਤਾਬ ਦੀ ਪੜ੍ਹਾਈ ਹੋ ਰਹੀ ਹੈ ?' ਬਾਬਾ ਫਰੀਦ ਜੀ ਨੇ ਉਠ ਕੇ ਬੜੇ ਸਤਿਕਾਰ ਨਾਲ ਉੱਤਰ ਦਿੱਤਾ—

'ਹਜ਼ੂਰ.....ਨਫਾ ਪੜ੍ਹ ਰਿਹਾ ਹਾਂ। ਜੋ ਬਜ਼ੁਰਗਾਂ ਤੇ ਅੱਲਾ ਤਾਲਾ ਦੀ ਮਿਹਰ ਦਾ ਸਦਕਾ।'

ਬਾਬਾ ਫਰੀਦ ਜੀ ਦਾ ਉੱਤਰ ਸੁਣ ਕੇ ਕਾਕੀ ਜੀ ਬਹੁਤ ਪ੍ਰਸੰਨ ਹੋਏ ਤੇ ਬਾਬਾ ਫਰੀਦ ਜੀ ਨੂੰ ਵਰ ਦੇ ਦਿਤਾ—

'ਖੁਦਾ ਨੇ ਚਾਹਿਆ ਤਾਂ ਜਰੂਰ ਨਫਾ ਹੀ ਹੋਏਗਾ।'

ਕਾਕੀ ਜੀ ਦੀ ਸੰਗਤਿ ਕਰ ਕੇ ਬਾਬਾ ਫਰੀਦ ਜੀ ਉਹਨਾਂ ਦੇ ਚੇਲੇ ਬਣਨ ਨੂੰ ਤਿਆਰ ਹੋ ਪਏ। ਉਸ ਵੇਲੇ ਬਖਤਿਆਰ ਕਾਕੀ ਜੀ ਦਿੱਲੀ ਰਹਿੰਦੇ ਸਨ। 'ਮੈਂ ਦਿੱਲੀ ਆਪ ਕੋਲ ਜਾਣਾ ਚਾਹੁੰਦਾ ਹਾਂ।' ਬਾਬਾ ਜੀ ਨੇ ਬੇਨਤੀ ਕੀਤੀ।

'ਸ਼ਾਹਜ਼ਾਦੇ ! ਪੜ੍ਹਾਈ ਕਰੋ...ਇਕ ਚੰਗਾ ਸੂਫੀ ਫਕੀਰ ਬਣਨ ਵਾਸਤੇ ਉੱਚ ਤੇ ਪੂਰਨ ਵਿਦਿਆ ਪ੍ਰਾਪਤ ਕਰਨੀ ਜਰੂਰੀ ਹੈ। ਇਕ ਅਨਪੜ੍ਹ ਜਾਂ ਘਟ ਪੜ੍ਹਿਆ ਸੂਫੀ ਫਕੀਰ ਇਕ ਤਰ੍ਹਾਂ ਨਾਲ ਲੋਕਾਂ ਵਿਚ ਮਖੌਲ ਦਾ ਸਾਧਨ ਬਣਦਾ ਹੈ। ਕਿਉਂਕਿ ਦੁਨੀਆਂ ਵਿਚ ਵਿਚਰਨਾ ਹੈ। ਦੁਨੀਆਂ ਵਿਚ ਕਈ ਪ੍ਰਕਾਰ ਦੇ ਸੁਭਾਅ ਵਾਲੇ ਹਨ। ਅਨੇਕ ਪ੍ਰਕਾਰ ਦੇ ਦੁਖੀਏ ਹਨ। ਇਕ ਫਕੀਰ ਦਾ ਜੀਵਨ ਉਦੇਸ਼ ਹੈ ਦੁਨੀਆਂ ਦੇ ਜੀਆਂ ਦੇ ਦੁਖ ਦੂਰ ਕਰਨੇ। ਸ਼ਾਹਜ਼ਾਦੇ ! ਵਿਦਿਆ ਪੂਰਨ ਕਰ ਕੇ ਮੁੜ ਅਸਾਂ ਕੋਲ ਆਉਣਾ।'

ਬਾਬਾ ਫਰੀਦ ਜੀ ਨੇ ਬੜੇ ਅਦਬ ਨਾਲ ਸਿਰ ਝੁਕਾ ਦਿਤਾ।

ਬਾਬਾ ਫਰੀਦ ਜੀ ਦੀ ਮਨੋਂ ਇੱਛਾ 'ਤਸਵੱਫ' ਨੂੰ ਜਾਣਨ ਦੀ ਸੀ, ਖਵਾਜਾ ਕਾਕੀ ਜੀ ਦਾ ਹੁਕਮ ਮੰਨ ਕੇ ਵਿਦਿਆ ਪੜ੍ਹਨ ਵਲ ਹੋਰ ਧਿਆਨ ਦੇਣਾ ਸ਼ੁਰੂ ਕੀਤਾ ਤੇ ਇਕ ਸੁਰਤ ਹੋ ਕੇ ਵਿਦਿਆ ਵਿਚ ਗਵਾਚ ਕੇ ਵਿਦਿਆ ਪੜ੍ਹਨ ਲਗੇ।

ਮੁਲਤਾਨ ਤੋਂ ਪੜ੍ਹਾਈ ਕਰ ਕੇ ਹੋਰ ਉੱਚੇ ਮਕਤਬ ਵਿਚ ਪੜ੍ਹਨ ਵਾਸਤੇ ਕੰਧਾਰ ਚਲੇ ਗਏ। ਕੁਝ ਚਿਰ ਕੰਧਾਰ ਰਹੇ, ਪਰ ਉਥੇ ਮਨ ਨਾ ਲੱਗਾ ਤਾਂ ਬਗਦਾਦ ਪੁਜ ਗਏ। ਬਗਦਾਦ ਪੀਰਾਂ ਫਕੀਰਾਂ ਦਾ ਸ਼ਹਿਰ ਅਤੇ ਸੂਫੀਅਤ

ਦਾ ਵੱਡਾ ਕੇਂਦਰ ਸੀ ।

ਬਗਦਾਦ ਵਿਚ ਉਸ ਵੇਲੇ ਰੱਬੀ ਪ੍ਰਸਿਧੀ ਵਾਲੇ ਵਲੀ-ਔਲੀਏ ਹਜ਼ਰਤ ਸ਼ੇਖ ਸ਼ਹਾਬੁਦੀਨ ਸੁਹਰਾਵਰਦੀ, ਸੈਫ ਦੀਨ ਬਾਖਰਜੀ, ਬਹਾਉਦੀਨ ਜ਼ਕਰੀਆ ਆਦਿਕ ਸਨ। ਇਹਨਾਂ ਬਜ਼ੁਰਗਾਂ ਦੀ ਸੰਗਤਿ ਵਿਚ ਰਹਿ ਕੇ ਆਪ ਨੇ ਨਫਸ ਤੇ ਮਨ ਦੀ ਸਫਾਈ ਵਲ ਧਿਆਨ ਦਿਤਾ ਤੇ ਅਭਿਆਸ ਕੀਤਾ। ਕਿਉਂਕਿ ਮਨ ਵਿਚ ਖਵਾਜਾ ਬਖਤਿਆਰ ਕਾਕੀ ਜੀ ਵਸ ਚੁਕੇ ਸਨ ਤੇ ਹਰ ਵਕਤ ਧਿਆਨ ਉਨ੍ਹਾਂ ਵਲ ਹੀ ਸੀ। ਬਗਦਾਦ ਤੋਂ ਕਈ ਅਰਬ ਦੇਸ਼ਾਂ ਵਿਚ ਫਿਰਦੇ ਹੋਏ ਘਰ ਜਾਣ ਦੀ ਥਾਂ ਸਿੱਧੇ ਦਿੱਲੀ ਪੁਜ ਗਏ। ਪੈਰਾਂ ਉਤੇ ਸਿਰ ਰੱਖ ਕੇ ਮੁਰਸ਼ਦ ਧਾਰਨ ਕਰ ਲਿਆ। ਉਹਨਾਂ ਨੇ ਥਾਪਨਾ ਦੇ ਦਿਤੀ। ਬਾਬਾ ਜੀ ਜੁਹਦ ਕਮਾਉਣ ਲਗ ਪਏ।

## ਘੋਰ ਤਪਸਿਆ ਕਰਨੀ

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥*
*ਜਿਨ੍ਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥*
*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥*

ਬਾਬਾ ਫਰੀਦ ਜੀ ਨੇ ਪਹਿਲਾਂ ਵਿਦਿਆ ਪੜ੍ਹੀ, ਵਿਦਿਆ ਦੇ ਨਾਲ ਨਾਲ ਆਪਣੀ ਮਾਤਾ ਜੀ ਦੀ ਪ੍ਰੇਰਨਾ ਨਾਲ ਇਸਲਾਮ ਦੀ ਸਾਰੀ 'ਸ਼ਰਹ' ਸਮਝ ਗਏ ਸਨ। ਨਿਮਾਜ਼ ਪੜ੍ਹਨੀ, ਰੋਜ਼ੇ ਰਖਣੇ ਅਤੇ ਕੁਰਾਨ ਸ਼ਰੀਫ ਦਾ ਪਾਠ ਹਰ ਰੋਜ ਕਰਨਾ।

ਦਿਲੀ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਦੇ ਗਏ। ਉਹਨਾਂ ਦੀ ਥਾਪਨਾ ਲੈ ਕੇ ਇਕ ਹੁਜਰੇ ਵਿਚ ਬੈਠ ਕੇ ਜ਼ੁਹਦ (ਤਪਸਿਆ) ਵਲ ਧਿਆਨ ਦਿਤਾ। ਮੁਰਸ਼ਦ ਨੇ ਉਹਨਾਂ ਨੂੰ ਸਿਰ ਪਰਨੇ ਖਲੋ ਕੇ ਤਪਸਿਆ ਕਰਨ ਦਾ ਉਪਦੇਸ਼ ਦਿਤਾ।

ਖਵਾਜਾ ਕੁਤਬਦੀਨ ਬਖਤਿਆਰ ਕਾਕੀ ਦੇ ਕਾਰਨ ਹੀ ਬਾਬਾ ਫਰੀਦ ਜੀ

ਦਾ ਦਿੱਲੀ ਦੇ ਬਾਦਸ਼ਾਹ ਦੀ ਲੜਕੀ ਨਾਲ ਵਿਆਹ ਹੋਇਆ ।

ਬਾਬਾ ਫਰੀਦ ਜੀ ਨੇ ਜੰਗਲਾਂ ਵਿਚ ਬੈਠ ਕੇ ਤੇ ਫਿਰ ਕੇ ਵੀ ਮਨ ਦੀ ਸਫਾਈ ਤੇ ਸੰਤੋਖ ਦੀ ਅਵਸਥਾ ਪ੍ਰਾਪਤ ਕਰਨ ਲਈ ਘੋਰ ਤਪਸਿਆ ਕੀਤੀ। ਜੰਗਲੀ ਦਰਖਤਾਂ ਦੇ ਫਲ, ਪੱਤੇ ਖਾ ਕੇ ਤਪਸਿਆ ਕੀਤੀ ।

ਸਾਖੀ ਹੈ ਕਿ ਬਾਬਾ ਫਰੀਦ ਜੀ ਦੇ ਮਾਤਾ ਜੀ ਨੇ ਉਨ੍ਹਾਂ ਨੂੰ ਤਪਸਿਆ ਕਰਨ ਲਈ ਬਹੁਤ ਜੋਰ ਦਿਤਾ। ਤਪਸਿਆ ਵੀ ਕਠਿਨ। ਆਪ ਦੀ ਬਾਣੀ ਪ੍ਰਗਟ ਕਰਦੀ ਹੈ ਕਿ ਮੇਰੀ ਰੋਟੀ ਕਾਠ (ਲੱਕੜੀ) ਦੀ ਹੈ, ਸਬਜੀ-ਭਾਜੀ ਲਾਜਮੇ ਦੀ ਲੋੜ ਨਹੀਂ, ਲਾਜਮਾ ਮੇਰੀ ਭੁਖ ਹੈ। ਜਿਹੜੇ ਲੋਕ ਚੋਪੜੀ ਖਾਂਦੇ ਹਨ, ਉਹਨਾਂ ਨੂੰ ਦੁਖ ਉਠਾਉਣੇ ਪੈਂਦੇ ਹਨ ।

ਅੰਤ੍ਰੀਵ ਭਾਵ ਹੈ ਕਿ ਰੱਬੀ ਭਗਤਾਂ ਨੂੰ ਸਾਦਾ ਜੀਵਨ ਬਤੀਤ ਕਰਨਾ ਚਾਹੀਦਾ ਹੈ, ਅਮੀਰੀ ਜੀਵਨ ਵਾਸ਼ਨਾ ਪੈਦਾ ਕਰਦਾ ਹੈ, ਵਾਸ਼ਨਾ ਦੁਖਾਂ ਦਾ ਕਾਰਨ ਬਣਦੀ ਹੈ ।

ਆਖਦੇ ਹਨ ਕਿ ਬਾਬਾ ਫਰੀਦ ਜੀ ਜਦੋਂ ਜੰਗਲਾਂ ਵਿਚ ਤਪਸਿਆ ਕਰ ਕੇ ਘਰ ਮੁੜੇ ਤਾਂ ਉਹਨਾਂ ਦੀ ਮਾਤਾ ਉਹਨਾਂ ਦੇ ਸਿਰ ਦੇ ਵਾਲ ਜੁੜੇ ਕੰਘੀ ਨਾਲ ਸਾਫ ਕਰਨ ਲਗੀ ਤਾਂ ਫਰੀਦ ਜੀ ਨੇ ਪੀੜ ਮਹਿਸੂਸ ਕੀਤੀ।

'ਮਾਤਾ ਜੀ! ਹੌਲੀ ਵਾਲ ਠੀਕ ਕਰੋ, ਪੀੜ ਹੁੰਦੀ ਹੈ।' ਬਾਬਾ ਫਰੀਦ ਜੀ ਨੇ ਮਾਂ ਨੂੰ ਆਖਿਆ ।

ਇਹ ਸੁਣ ਕੇ ਮਾਤਾ ਮਰੀਅਮ ਮੁਸਕਰਾਈ ਤੇ ਬੋਲੀ, 'ਬੇਟਾ! ਇਹ ਤੇਰੇ ਸਿਰ ਦੇ ਵਾਲ ਹਨ, ਵਾਹਿਆਂ ਤੈਨੂੰ ਤਕਲੀਫ ਹੁੰਦੀ ਹੈ, ਜਿਨ੍ਹਾਂ ਰੁਖਾਂ ਦੇ ਪੱਤੇ ਤੇ ਫਲ ਤੋੜ ਕੇ ਤੂੰ ਖਾਂਦਾ ਰਿਹਾ ਹੈਂ, ਕੀ ਉਹਨਾਂ ਨੂੰ ਪੀੜ ਨਾ ਹੋਈ ਹੋਏਗੀ ?'

'ਮਾਤਾ ਜੀ ਉਹ ਤਾਂ ਦਰਖਤ ਹੋਏ, ਉਹਨਾਂ ਨੂੰ ਪੀੜ ਕਿਵੇਂ ਹੁੰਦੀ ਹੈ ?' ਬਾਬਾ ਜੀ ਨੇ ਪੁਛਿਆ ।

'ਬੇਟਾ! ਜੀਵ ਜੰਤੂ, ਪਸ਼ੂ, ਮਨੁਖ ਵਿਚ ਜਿਵੇਂ ਜਾਨ ਹੈ ਤੇ ਦੁਖ ਸੁਖ ਅਨੁਭਵ ਕਰਨ ਦਾ ਗਿਆਨ ਹੈ, ਤਿਵੇਂ ਰੁਖਾਂ ਤੇ ਵੇਲਾਂ ਵਿਚ ਵੀ ਉਹ ਅਹਿਸਾਸ ਤੇ ਗਿਆਨ ਹੈ। ਉਹ ਜਦੋਂ ਸੁਕ ਜਾਂਦੇ ਹਨ ਤਾਂ ਮਰ ਜਾਂਦੇ ਹਨ। ਜੇ ਕਿਸੇ

ਦਾ ਇਕ ਟਾਹਣ ਸੁਕਣਾ ਸ਼ੁਰੂ ਹੁੰਦਾ ਹੈ ਤਾਂ ਸਮਝੋ ਉਹ ਕਿਸੇ ਰੋਗ ਦਾ ਸ਼ਿਕਾਰ ਹੋ ਗਿਆ ਹੈ । ਸਭ ਵਿਚ ਅੱਲਾ-ਪ੍ਰਵਿਦਗਾਰ ਦੀ ਰੂਹ ਹੈ । ਉਸ ਦਾ ਨੂਰ ਹੈ, ਰਤਾ ਧਿਆਨ ਦੇਣ ਦੀ ਲੋੜ ਹੈ । ਬੇਟਾ ਪੀੜ ਅਨੁਭਵ ਕਰਦਾ ਹੈਂ, ਅਜੇ ਤੇਰੀ ਤਪਸਿਆ ਪੂਰੀ ਨਹੀਂ ਹੋਈ ।'

'ਮਾਤਾ ਜੀ ! ਮੇਰੀ ਕੀਤੀ ਕਮਾਈ ਐਵੇਂ ਗਈ ।'

'ਹਾਂ ਬੇਟਾ ! ਅਜੇ ਤਪਸਿਆ ਪੂਰੀ ਨਹੀਂ ਹੋਈ, ਕਿਉਂਕਿ ਤੁਸਾਂ ਅੰਦਰੋਂ ਹਉਮੈ ਨਹੀਂ ਗਈ । ਮਾਨ ਆ ਗਿਆ ਕਿ ਤੂੰ ਭਗਤੀ ਬਹੁਤ ਕੀਤੀ ਹੈ । ਬੇਟਾ ਤਪਸਿਆ ਜਦੋਂ ਪੂਰੀ ਹੁੰਦੀ ਹੈ ਤਾਂ ਮੋਹ ਮਾਇਆ ਆਪਦਾ ਗਿਆਨ ਨਹੀਂ ਰਹਿੰਦਾ । ਭੁਖ ਤ੍ਰੇਹ ਨਹੀਂ ਰਹਿੰਦੀ, ਦੁਖ ਸੁਖ ਇਕ ਸਮਾਨ ਪ੍ਰਤੀਤ ਹੁੰਦਾ ਹੈ । ਪੁਰੂ ਪ੍ਰਮੇਸ਼ਰ ਨਾਲ ਸੁਰਤ ਜੁੜੀ ਰਹੇ ।'

'ਅੱਛਾ ਮਾਤਾ ਜੀ, ਮੈਂ ਹੋਰ ਤਪਸਿਆ ਕਰਾਂਗਾ, ਕੁਝ ਨਹੀਂ ਖਾਵਾਂਗਾ, ਲੱਕੜ ਦੀ ਰੋਟੀ ਗਲ ਲਮਕਾਵਾਂਗਾ । ਜਦੋਂ ਭੁਖ ਲਗਿਆ ਕਰੇਗੀ ਤਾਂ ਇਸ ਨੂੰ ਚੱਕ ਮਾਰ ਕੇ ਇੱਛਾ ਪੂਰੀ ਕਰਾਂਗਾ, ਮਾਤਾ ਜੀ ! ਆਪ ਦੀ ਆਗਿਆ ਦਾ ਪਾਲਣ ਕਰਨਾ ਮੇਰਾ ਈਮਾਨ (ਧਰਮ) ਹੈ । ਮਾਤਾ ਵੀ ਤਾਂ ਪਹਿਲਾ ਮੁਰਸ਼ਦ ਹੈ ।'

'ਬੇਟਾ ! ਮੁਰਸ਼ਦ ਵੀ ਲਭਣਾ ਹੋਵੇਗਾ । ਮੁਰਸ਼ਦ ਦੀ ਥਾਪਣਾ ਨਾਲ ਹੀ ਤਪਸਿਆ ਪੂਰਨ ਹੁੰਦੀ ਹੈ ।'

'ਮਾਤਾ ਜੀ ! ਜਿਵੇਂ ਆਪ ਦੀ ਇੱਛਾ, ਤਿਵੇਂ ਹੀ ਹੋਏਗਾ, ਮੈਂ ਤਪਸਿਆ ਕਰਾਂਗਾ ।' ਬਾਬਾ ਫਰੀਦ ਜੀ ਨੇ ਉੱਤਰ ਦਿਤਾ ।

ਬਾਬਾ ਫਰੀਦ ਜੀ ਨੂੰ ਮੁਰਸ਼ਦ ਕਾਕੀ ਨੇ ਤਪਸਿਆ ਕਰਨ ਦੇ ਉਪਦੇਸ਼ ਦਿੰਦਿਆਂ ਤਪਸਿਆ ਦਾ ਇਕ ਢੰਗ ਚਿਲ੍ਹਾ-ਇ-ਮਾਅਕੂਸ ਦੱਸਿਆ । ਜਿਸ ਦਾ ਭਾਵ ਕਿ ਜੋਗੀਆਂ ਵਾਂਗ ਸਿਰ ਹੇਠਾਂ ਤੇ ਪੈਰ ਉਪਰ ਕਰ ਕੇ ਤਪਸਿਆ ਕਰਨਾ । ਇਹ ਤਪਸਿਆ ਬਹੁਤ ਔਖੀ ਸੀ, ਫਿਰ ਵੀ ਆਪ ਉਸ ਦਾ ਅਭਿਆਸ ਕਰਦੇ ਰਹੇ । ਇਹਦੇ ਨਾਲ ਹੀ ਦਾਊਦੀ ਰੋਜ਼ੇ (ਇਕ ਦਿਨ ਛੱਡ ਕੇ ਰੋਜ਼ਾ ਰਖਣਾ) ਭਾਵ ਕਿ ਦਿਨ ਰਾਤ ਦੇ ਸਾਰੇ ਸਮੇਂ ਵਿਚ ਆਪ ਤਪਸਿਆ ਕਰਦੇ ਰਹੇ । ਤਪਸਿਆ ਨਾਲ ਮਨ ਉਤੇ ਕਾਬੂ ਪਾ ਲਿਆ ਤੇ ਆਪ ਇਕ ਕਰਾਮਾਤੀ

ਫਕੀਰ ਬਣ ਗਏ। ਫਰੀਦ ਦਾ ਭਾਵ ਹੈ ਲਾਸਾਨੀ ਤੇ ਨਾਲ ਹੀ ਆਪ ਨੂੰ 'ਸ਼ਕਰਗੰਜ' ਵੀ ਆਖਦੇ ਹਨ।

# ਸ਼ਕਰਗੰਜ ਬਾਬਾ ਫਰੀਦ

ਬਾਬਾ ਫਰੀਦ ਜੀ ਦਾ ਉਪਨਾਮ ਸ਼ਕਰਗੰਜ ਹੈ। ਇਹ ਨਾਮ ਲੋਕਾਂ ਨੇ ਆਪ ਨੂੰ ਦਿਤਾ। ਬਾਬਾ ਜੀ ਬਾਬਤ ਲਿਖੇ ਗਏ ਫਾਰਸੀ ਅਤੇ ਅਰਬੀ ਸੂਫੀ ਮਤਿ ਅਤੇ ਇਸਲਾਮ ਦੇ ਇਤਿਹਾਸ ਵਿਚ 'ਸ਼ਕਰਗੰਜ' ਸ਼ਬਦ ਆਉਂਦਾ ਹੈ।

ਸਾਖੀਆਂ ਤੇ ਇਤਿਹਾਸਕ ਲਿਖਤਾਂ ਅਨੁਸਾਰ ਬਾਬਾ ਫਰੀਦ ਜੀ ਦੀ ਮਾਤਾ ਮਰੀਅਮ ਨੇ ਬਾਬਾ ਫਰੀਦ ਜੀ ਨੂੰ ਬਹੁਤ ਛੋਟੀ ਉਮਰੇ ਹੀ ਨਿਮਾਜ ਪੜ੍ਹਨੀ ਸਿਖਾਈ ਸੀ। ਸਾਰੇ ਦਿਨ ਦੀਆਂ ਪੰਜੇ ਨਿਮਾਜਾਂ ਪੜ੍ਹਨ ਲਗ ਪਏ ਸਨ, ਲਾਲਚ ਦੇਣ ਵਾਂਗ ਫਰੀਦ ਜੀ ਦੇ ਸਿਰਹਾਣੇ ਸ਼ੱਕਰ ਦੀ ਪੁੜੀ ਰਖ ਦਿਆ ਕਰਦੇ ਸਨ। ਜਦੋਂ ਫਰੀਦ ਜੀ ਨਿਮਾਜ ਗੁਜਾਰ ਕੇ ਆਉਂਦੇ ਤਾਂ ਪੁੜੀ ਚੁਕ ਕੇ ਖਾ ਲੈਂਦੇ। ਉਸ ਪੁੜੀ ਬਾਬਤ ਮਾਤਾ ਆਖਿਆ ਕਰਦੀ, 'ਬੇਟਾ! ਜਿਹੜੇ ਖੁਦਾ ਦਾ ਨਾਮ ਜਪਦੇ ਹਨ, ਉਸ ਦੇ ਦਸੇ ਮਾਰਗ ਪਰ ਚਲਦੇ ਹਨ, ਉਹਨਾਂ ਨੂੰ ਖੁਦਾ ਉੱਤਮ ਵਸਤੂ ਖਾਣ ਨੂੰ ਦਿੰਦਾ ਹੈ, ਸ਼ੱਕਰ ਉੱਤਮ ਪਦਾਰਥ ਹੈ। ਉਸ ਸਮੇਂ ਭਗਤ ਜਨੋ! ਗੁੜ ਤੇ ਸ਼ੱਕਰ ਕਮਾਦ ਦਾ ਮਿੱਠਾ ਸੀ, ਦੂਸਰਾ ਮਿੱਠਾ ਖਜੂਰ ਜਾਂ ਸ਼ਹਿਦ ਦਾ ਹੁੰਦਾ ਹੈ।

ਕੁਝ ਸਾਲਾਂ ਪਿਛੋਂ ਜਦੋਂ ਮਾਤਾ ਜੀ ਨੇ ਵੇਖਿਆ ਕਿ ਉਹਨਾਂ ਦਾ ਸਪੁਤ੍ਰ ਨਿਮਾਜ ਪੜ੍ਹਨ ਦਾ ਆਦੀ ਹੋ ਗਿਆ ਹੈ, ਤਦੋਂ ਉਨ੍ਹਾਂ ਨੇ ਸ਼ੱਕਰ ਦੀ ਪੁੜੀ ਰਖਣੀ ਛੱਡ ਦਿਤੀ। ਪਰ ਫਰੀਦ ਜੀ ਨਿਮਾਜ ਪੜ੍ਹ ਕੇ ਆਉਂਦੇ ਤਾਂ ਸ਼ੱਕਰ ਖਾਂਦੇ। ਇਕ ਦਿਨ ਮਾਤਾ ਨੇ ਸ਼ੱਕਰ ਖਾਂਦੇ ਨੂੰ ਦੇਖ ਲਿਆ ਤੇ ਪੁਛਿਆ, 'ਬੇਟਾ! ਸ਼ੱਕਰ ਕਿਥੋਂ ਲਈ ਹੈ ?'

'ਮਾਤਾ ਜੀ! ਜਿਥੇ ਆਪ ਨੇ ਰੱਖੀ ਸੀ।' ਫਰੀਦ ਜੀ ਨੇ ਉੱਤਰ ਦਿੱਤਾ।

'ਬੇਟਾ! ਮੈਂ ਤਾਂ ਸ਼ੱਕਰ ਦੀ ਪੁੜੀ ਕਿੰਨੇ ਚਿਰ ਤੋਂ ਨਹੀਂ ਰਖਦੀ।' ਮਾਤਾ ਜੀ ਕੁਝ ਹੈਰਾਨ ਹੋ ਕੇ ਬੋਲੇ।

'ਪਰ ਮਾਤਾ ਜੀ ਤੇਰੇ ਫਰੀਦ ਨੂੰ ਤਾਂ ਰੋਜ ਸ਼ੱਕਰ ਮਿਲਦੀ ਹੈ, ਫਿਰ ਖੁਦਾ ਬਖਸ਼ਿਸ਼ ਕਰਦਾ ਹੋਵੇਗਾ।'

'ਹੋ ਸਕਦਾ ਹੈ, ਪੁੱਤਰ! ਜਿਹੜੇ ਉਸ ਦੇ ਹੋ ਰਹਿੰਦੇ ਹਨ, ਉਹ ਉਹਨਾਂ ਦਾ ਹੋ ਜਾਂਦਾ ਹੈ।'

ਬਾਬਾ ਫਰੀਦ ਜੀ ਬਚਪਨ ਵਿਚ ਹੀ ਨਿਮਾਜੀ ਸਨ ਤੇ ਸਾਰੀ ਉਮਰ ਨਿਮਾਜ ਪੜ੍ਹਦੇ ਰਹੇ। ਨਿਮਾਜ ਬਾਬਤ ਉਹਨਾਂ ਦਾ ਹੁਕਮ ਹੈ—

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥*

ਭਾਵ—ਜਿਹੜੇ ਇਸਤਰੀ-ਪੁਰਖ ਨਿਮਾਜ ਨਹੀਂ ਪੜ੍ਹਦੇ, ਉਨ੍ਹਾਂ ਵਾਸਤੇ ਇਹ ਰੀਤੀ ਚੰਗੀ ਨਹੀਂ, ਉਹ ਤਾਂ ਕੁਤਿਆਂ ਸਮਾਨ ਹਨ। ਕੁੱਤਾ ਵੀ ਵਫਾਦਾਰ ਹੁੰਦਾ ਹੈ ਮਾਲਕ ਦਾ, ਪਰ ਪ੍ਰਭੂ ਦੀ ਭਗਤੀ ਨਾ ਕਰਨ ਵਾਲੇ ਤਾਂ ਉਸ ਤੋਂ ਵੀ ਹੇਠਾਂ ਹਨ। ਹਿੰਦੂ ਹੈ ਤਾਂ ਮੰਦਰ ਜਾਏ, ਜੇ ਮੁਸਲਮਾਨ ਹੈ ਤਾਂ ਪੰਜ ਵਾਰ ਮਸੀਤੇ ਜਰੂਰ ਜਾਵੇ। ਭਾਵ ਧਾਰਮਿਕ ਜੀਵਨ ਬਤੀਤ ਕਰਨਾ ਚੰਗਾ ਹੈ, ਬਾਬਾ ਫਰੀਦ ਜੀ ਨੂੰ ਸ਼ੱਕਰ ਮਿਲਦੀ ਸੀ, ਇਸ ਵਾਸਤੇ ਆਪ ਨੂੰ ਸ਼ਕਰਗੰਜ (ਸ਼ੱਕਰ ਦਾ ਖਜ਼ਾਨਾ) ਆਖਿਆ ਜਾਣ ਲੱਗਾ।

ਦੂਸਰੀ ਕਥਾ ਹੈ ਕਿ ਕੁਝ ਜਿਮੀਂਦਾਰ ਗੱਡੇ ਉੱਤੇ ਸ਼ੱਕਰ ਦਿੱਲੀ ਸ਼ਹਿਰ ਵਲ ਲਿਜਾ ਰਹੇ ਸਨ। ਬਾਬਾ ਫਰੀਦ ਜੀ ਨੇ ਪੁਛਿਆ ਕਿ ਉਹ ਕੀ ਲਈ ਜਾ ਰਹੇ ਹਨ? ਅਗੋਂ ਉੱਤਰ ਮਿਲਿਆ ਲੂਣ ਹੈ। 'ਲੂਣ ਹੈ ਤਾਂ ਲੂਣ ਹੀ ਸਹੀ, ਮਹਿੰਗੇ ਭਾ ਵਿਕੇਗਾ।'

ਬਾਬਾ ਜੀ ਪਾਸੋਂ ਬਚਨ ਲੈ ਕੇ ਸੁਦਾਗਰ ਦਿੱਲੀ ਪੁਜੇ, ਜਦੋਂ ਬੋਰੀਆਂ ਖੋਲ੍ਹੀਆਂ ਤਾਂ ਸ਼ੱਕਰ ਦੀ ਤਾਂ ਲੂਣ ਸੀ। ਹੈਰਾਨ ਹੋਏ ਤੇ ਝੂਠ ਮਾਰਨ ਦਾ ਪਛਤਾਵਾ ਕਰਨ ਲਗ ਪਏ, 'ਬਾਬਾ ਫਰੀਦ ਤਾਂ ਭਈ ਔਲੀਆ ਪੁਰਖ ਹੈ।' ਆਪਸ ਵਿਚ ਸੋਚਣ ਤੇ ਵਿਚਾਰਨ ਲਗੇ। ਪ੍ਰਮਾਤਮਾ ਵਲੋਂ ਲੂਣ ਦਾ ਕਾਲ ਪੈ ਗਿਆ। ਬਾਹਰੋਂ ਲੂਣ ਨਾ ਆਇਆ, ਉਹਨਾਂ ਦਾ ਲੂਣ ਸ਼ੱਕਰ ਦੇ ਭਾਅ ਵਿਕ ਗਿਆ। ਵਾਪਸ ਮੁੜੇ ਹੋਏ ਬਾਬਾ ਫਰੀਦ ਜੀ ਦੇ ਦਰਸ਼ਨ ਕਰ ਕੇ ਹੀ ਅਗੇ ਗਏ।

ਇਕ ਸਾਖੀ ਇਹ ਵੀ ਹੈ ਕਿ ਬਾਬਾ ਜੀ ਆਪਣੇ ਮੁਰਸ਼ਦ (ਗੁਰੂ) ਦੇ ਦਰਸ਼ਨ ਕਰਨ ਰੋਜ਼ ਜਾਂਦੇ ਸਨ, ਭਾਵੇਂ ਹਨੇਰੀ ਝੱਖੜ ਜਾਂ ਮੀਂਹ ਹੋਏ ਕਦੀ ਨਾ ਰੁਕਦੇ।

ਇਕ ਦਿਨ ਮੀਂਹ ਮੋਹਲੇਧਾਰ ਪਿਆ ਸੀ, ਫਰੀਦ ਜੀ ਦੇ ਜਾਣ ਵੇਲੇ ਬਾਰਸ਼ ਕੁਝ ਰੁਕੀ ਸੀ, ਪਰ ਝਖੜ ਝੁਲ ਰਿਹਾ ਸੀ। ਰਾਹ ਵਿਚ ਚਿੱਕੜ ਸੀ, ਆਪਣੇ ਨਿਤਨੇਮ ਅਨੁਸਾਰ ਉਹ ਚਲ ਪਏ। ਪੈਰੀਂ ਪਊਏ ਸਨ, ਜਦੋਂ ਬਾਹਰ ਹਨੇਰਾ, ਝਖੜ ਤੇ ਬਾਰਸ਼ ਦੀ ਬੂੰਦਾ-ਬਾਂਦੀ ਵਲ ਦੇਖ ਕੇ ਬਾਬਾ ਜੀ ਆਪਣੇ ਮਨੋ-ਭਾਵਾਂ ਨੂੰ ਬਾਣੀ ਰਾਹੀਂ ਇਉਂ ਫੁਰਮਾਉਂਦੇ ਹਨ—

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥*
*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥*

ਆਪਣੇ ਮੁਰਸ਼ਦ ਵਲ ਧਿਆਨ ਕਰ ਕੇ ਆਪ ਤੁਰੀ ਗਏ। ਪਊਆਂ ਦੇ ਕਾਰਨ ਚਿੱਕੜ ਦੀਆਂ ਛਿੱਟਾਂ ਪੈ ਗਈਆਂ। ਇਕ ਥਾਂ ਤਿਲਕ ਵੀ ਪਏ, ਤਿਲਕਣ ਨਾਲ ਸੱਟ ਤਾਂ ਨਾ ਲਗੀ, ਪਰ ਚਿੱਕੜ ਨਾਲ ਕਾਲਾ ਚੋਲਾ ਲਿਬੜ ਗਿਆ। ਪਰ ਜਦੋਂ ਮੁਰਸ਼ਦ ਦੇ ਚਰਨਾਂ ਉਤੇ ਜਾ ਕੇ ਨਮਸ਼ਕਾਰ ਕੀਤੀ ਤਾਂ ਮੁਰਸ਼ਦ ਸਾਹਿਬ ਕੁਤਬਦੀਨ ਕਾਕੀ ਨੇ ਮੁਸਕਰਾ ਕੇ ਬਚਨ ਕੀਤਾ, ਤੁਸੀਂ ਸੱਚ ਹੀ ਸ਼ਕਰਗੰਜ ਹੋ, ਅੱਜ ਤਾਂ ਕਾਲੀ ਕੰਬਲੀ ਉਤੇ ਸ਼ੱਕਰ ਹੀ ਸ਼ੱਕਰ ਹੈ। ਗਾਰੇ ਦੇ ਜਿੰਨੇ ਵੀ ਛਿੱਟੇ ਲਗੇ, ਉਹ ਸਾਰੇ ਸ਼ੱਕਰ ਦੇ ਹੋ ਗਏ ਸਨ।

ਐਸੀਆਂ ਕਈ ਸਾਖੀਆਂ ਹਨ, ਜੋ ਪ੍ਰਗਟ ਕਰਦੀਆਂ ਹਨ ਕਿ ਆਪ ਦੇ ਨੇੜੇ ਸ਼ੱਕਰ ਰਹਿੰਦੀ ਸੀ। ਆਪ ਨੂੰ ਸ਼ੱਕਰ ਬਹੁਤ ਪਿਆਰੀ ਸੀ।

ਬਾਬਾ ਫਰੀਦ ਜੀ ਦੀ ਬਾਣੀ ਤੇ ਜੀਵਨ ਉਚਾਈਆਂ ਦਾ ਅਧਿਐਨ ਕਰਨ ਵਾਲਿਆਂ ਦੀ ਰਾਏ ਹੈ ਕਿ ਜਿਵੇਂ ਸ਼ੱਕਰ ਮਿੱਠੀ ਹੈ ਤਿਵੇਂ ਆਪ ਦੇ ਬਚਨ ਮਿੱਠੇ ਹੁੰਦੇ ਹਨ। ਆਪ ਕਦੀ ਗੁੱਸੇ ਵਿਚ ਨਹੀਂ ਆਉਂਦੇ ਸਨ। ਕਿਸੇ ਦੇ ਦਿਲ ਨੂੰ ਦੁਖੀ ਕਰਨਾ ਉਹ ਪਾਪ ਸਮਝਦੇ ਸਨ—

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥*

ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥

ਭਾਵ ਅਰਥ—ਭਾਈ ਗੁਰਮੁਖਾ ! ਕਿਸੇ ਨੂੰ ਕੌੜਾ ਬਚਨ ਨਾ ਬੋਲ, ਕਿਉਂਕਿ ਹਰ ਇਸਤਰੀ-ਪੁਰਖਾਂ ਦੇ ਹਿਰਦਿਆਂ ਵਿਚ ਪ੍ਰਮਾਤਮਾ ਵਸਦਾ ਹੈ। ਕਿਸੇ ਦਾ ਦਿਲ ਨਾ ਤੋੜ, ਕਿਉਂਕਿ ਦਿਲ ਇਕ ਅਮੋਲਕ ਰਤਨ (ਮਾਣਕ) ਹੈ।

ਬਾਬਾ ਫਰੀਦ ਜੀ ਦੇ ਮਿੱਠੇ ਬਚਨਾਂ ਕਾਰਨ ਆਪ ਨੂੰ ਸ਼ਕਰਗੰਜ ਆਖਿਆ ਜਾਂਦਾ ਹੈ। ਮਿਠੇ ਬਚਨਾਂ ਦਾ ਖਜਾਨਾ ਹੈ। ਆਪ ਦੀ ਸਾਰੀ ਬਾਣੀ ਵਿਚ ਵੈਰਾਗ, ਦਇਆ ਤੇ ਹਲੇਮੀ ਹੈ।

# ਬਾਬਾ ਫਰੀਦ ਜੀ ਦਾ ਪ੍ਰਵਾਰ

ਸਤਿਗੁਰੂ ਨਾਨਕ ਦੇਵ ਜੀ ਨੇ ਗ੍ਰਿਹਸਤ ਧਰਮ ਨੂੰ ਮਹਾਨਤਾ ਦਿੱਤੀ ਹੈ, ਗ੍ਰਿਹਸਤ ਧਰਮ ਮਨੁਖ ਜੀਵਨ ਵਿਚ ਪ੍ਰਧਾਨ ਹੈ। ਸਾਧ, ਜੋਗੀ ਤੇ ਸੰਤ ਲੋਕ ਜੇ ਗ੍ਰਿਹਸਤੀ ਨਹੀਂ ਤਾਂ ਕਿਸੇ ਵੇਲੇ ਵੀ ਉਸ ਦੇ ਸਰੀਰ ਵਿਚ ਵਾਸ਼ਨਾ ਜਾਗ ਸਕਦੀ ਹੈ, ਪੂਰਨ ਭਗਤੀ ਤੇ ਬਾਲ ਬੱਚਿਆਂ ਨਾਲ ਹੀ ਹੋ ਸਕਦੀ ਹੈ।

ਇਸਲਾਮ ਨੇ ਵੀ ਗ੍ਰਿਹਸਤ ਜੀਵਨ ਚੰਗਾ ਆਖਿਆ ਹੈ। ਸੂਫੀ ਫਕੀਰ ਪਹਿਲਾਂ ਤਾਂ ਗ੍ਰਿਹਸਤ-ਤਿਆਗੀ ਸਨ, ਪਰ ਹੌਲੀ-ਹੌਲੀ ਗ੍ਰਿਹਸਤ ਨੂੰ ਪ੍ਰਧਾਨਤਾ ਮਿਲ ਹੀ ਗਈ। ਬਾਬਾ ਫਰੀਦ ਜੀ ਦੇ ਵੱਡੇ ਵਡੇਰੇ ਗ੍ਰਿਹਸਤੀ ਰਹੇ, ਪਰ ਬੰਦਗੀ ਕਰਨੀ ਉਨ੍ਹਾਂ ਦੇ ਜੀਵਨ ਦਾ ਮੁਖ ਉਦੇਸ਼ ਰਿਹਾ, ਬੰਦਗੀ ਦੇ ਕਾਰਨ ਉਹ ਮਸ਼ਹੂਰ ਹੋਏ।

ਬਾਬਾ ਫਰੀਦ ਜੀ ਦੀਆਂ ਤਿੰਨ ਪਤਨੀਆਂ ਸਨ। ਆਪ ਦੀ ਪਹਿਲੀ ਪਤਨੀ ਬਾਬਾ ਹਜਬਰਾ ਸੀ, ਉਹ ਦਿੱਲੀ ਦੇ ਸੁਲਤਾਨ ਬਲਬਨ (ਗੁਲਾਮ ਬਾਦਸ਼ਾਹ) ਦੀ ਧੀ ਸੀ, ਦੂਜੀ ਸ਼ਾਰਦਾ ਤੇ ਤੀਜੀ ਸ਼ੱਕਰ ਸੀ।

ਬਾਬਾ ਜੀ ਦੇ ਪੰਜ ਪੁੱਤਰ ਸ਼ੇਖ ਸ਼ਹਾਬੁਦੀਨ, ਸ਼ੇਖ ਬਦਰੁਦੀਨ, ਸ਼ੇਖ ਨਿਜਾਮੁਦੀਨ, ਸ਼ੇਖ ਯਕੂਬ ਅਤੇ ਸ਼ੇਖ ਅਬਦੁਲਾ ਸਨ ਅਤੇ ਤਿੰਨ ਲੜਕੀਆਂ ਬੀਬੀ ਫਾਤਮਾ ਮੌਲਾਨਾ, ਬੀਬੀ ਫਾਤਮਾ ਮਸਤੂਰਾ ਅਤੇ ਬੀਬੀ ਸ਼ਰੀਫਾਂ ਸਨ। ਸ਼ੇਖ ਫਰੀਦ ਜੀ ਦਾ ਵੱਡਾ ਪਰਿਵਾਰ ਹੋਣ ਕਰਕੇ ਆਪ ਨੂੰ ਆਦਮ-ਸਾਨੀ

ਆਖਿਆ ਜਾਂਦਾ ਸੀ ।

ਬਾਬਾ ਫਰੀਦ ਜੀ ਦੀ ਮਾਤਾ ਦੀ ਆਯੂ ਬਹੁਤ ਲੰਮੀ ਸੀ । ਖੁਦਾ-ਪ੍ਰਸਤ, ਬੰਦਗੀ ਕਰਨ ਵਾਲੀ, ਨੇਕ ਤੇ ਪਾਕਦਾਮਨ ਮਰੀਅਮ ਸਾਰੇ ਪਰਿਵਾਰ ਨੂੰ ਪਾਲਦੀ ਰਹੀ । ਬਾਬਾ ਜੀ ਤਾਂ ਚਿਲ੍ਹੀਏ ਕੱਟਣ ਅਤੇ ਮੁਰਸ਼ਦ ਨਾਲ ਪਿਆਰ ਦੀ ਰੰਗਣ ਵਿਚ ਹੀ ਰੰਗੇ ਰਹਿੰਦੇ ਸਨ ।

# ਬਾਬਾ ਫਰੀਦ ਜੀ ਦੇ ੧੦੧ ਨਾਮ

ਸੰਤ ਜਨੋ ! ਮਨੁਖ ਸਾਰੇ ਲਹੂ ਮਾਸ ਤੇ ਹੱਡੀਆਂ ਦੇ ਢਾਂਚੇ ਹਨ । ਪ੍ਰਮਾਤਮਾ ਦੀ ਅਨੋਖੀ ਕਰਾਮਾਤ ਹੈ ਕਿ ਹਰ ਇਕ ਦਾ ਹੁਲੀਆ (ਰੂਪ ਰੰਗ ਤੇ ਚੱਕਰ-ਚਿਹਨ) ਵੱਖਰਾ ਵੱਖਰਾ ਹੈ । ਮਨ, ਬੁਧੀ, ਆਤਮਾ ਵੀ ਇਕ ਸਮਾਨ ਹਨ, ਪਰ ਗਿਆਨ ਤੇ ਕਰਮ ਵੱਖ-ਵੱਖ ਹਨ, ਗਿਆਨ ਤੇ ਕਰਮ ਹੀ ਮਨੁੱਖ ਦੇ ਗੁਣ ਔਗੁਣ ਹਨ । ਗੁਣਾਂ ਔਗੁਣਾਂ ਦੇ ਅਧਾਰ ਤੇ ਹੀ ਮਨੁੱਖ ਦਾ ਨਾਮ ਪ੍ਰਸਿਧ ਹੁੰਦਾ ਹੈ । ਜੇ ਕੋਈ ਚੰਗੇ ਗੁਣ ਕਰਦਾ ਹੈ ਉਹ ਨੇਕ ਤੇ ਸਾਊ ਪੁਰਖ ਅਖਵਾਉਂਦਾ ਹੈ, ਜੇ ਮਾੜੇ ਕਰਮ ਕਰਦਾ ਹੈ ਤਾਂ ਉਹ ਬੁਰਾ, ਪਾਪੀ, ਚੋਰ, ਠੱਗ, ਲੁਟੇਰਾ ਅਖਵਾਉਂਦਾ ਹੈ । ਜੇ ਕੋਈ ਪੁਰਖ ਮਨ-ਬ੍ਰਿਤੀ ਕਰ ਕੇ ਪ੍ਰਮਾਤਮਾ ਦਾ ਭਜਨ ਕਰਦਾ ਹੈ, ਉਹ ਸੰਤ ਮਹਾਤਮਾ ਦੇ ਵਿਸ਼ੇਸ਼ਣ ਨਾਲ ਸਤਿਕਾਰ ਪ੍ਰਾਪਤ ਕਰਦਾ ਹੈ ।

ਜਗਤ ਜੀਵ ਜੋ ਆਮ ਕਰਕੇ ਅਗਿਆਨੀ ਤੇ ਮਾਸੂਮ ਹਨ, ਉਹ ਕਿਸੇ ਪੁਰਖ ਦੇ ਗੁਣਾਂ ਦਾ ਚਮਤਕਾਰ ਦੇਖ ਕੇ ਉਸ ਦੇ ਨੇੜੇ ਹੁੰਦੇ ਹਨ, ਉਸ ਦਾ ਉਪਦੇਸ਼ ਸੁਣਦੇ ਤੇ ਸੰਤ ਮਾਰਗ ਤੇ ਚੱਲਣ ਦਾ ਜਤਨ ਕਰਦੇ ਹਨ । ਭਗਤਾਂ, ਸੇਵਕਾਂ, ਪਰਉਪਕਾਰੀਆਂ ਤੇ ਦਾਨੀ ਦਇਆਵਾਨਾਂ ਦੇ ਗੁਣ ਲੁਕੇ ਨਹੀਂ ਰਹਿੰਦੇ, ਸਗੋਂ ਸਾਰੇ ਜਗਤ ਤੇ ਪ੍ਰਗਟ ਹੁੰਦੇ ਹਨ ।

ਬਾਬਾ ਫਰੀਦ ਜੀ ਨੇ ਬਚਪਨ ਵਿਚ ਹੀ ਕਠਿਨ ਭਗਤੀ ਕਰਨੀ ਸ਼ੁਰੂ ਕੀਤੀ, ਉਸ ਭਗਤੀ ਦਾ ਇਹ ਫਲ ਹੋਇਆ ਕਿ ਜਗਤ ਜੀਵਾਂ ਨੂੰ ਉਨ੍ਹਾਂ ਦੇ ਗੁਣ ਹੀ ਗੁਣ ਨਜ਼ਰ ਆਏ ਤੇ ਦੁਖ ਦਲਿਦਰ ਦੂਰ ਕਰਨ ਲਈ ਬਾਬਾ ਜੀ ਦੇ ਦਰਸ਼ਨ ਕਰਨ ਆਉਂਦੇ ਰਹੇ । ਆਪ ਜਿਥੇ ਵੀ ਰਹਿੰਦੇ ਉਥੇ ਹੀ ਲੋਕਾਂ ਦੀ

ਭੀੜ ਲਗ ਜਾਂਦੀ। ਗੁਣਾਂ ਦੇ ਪ੍ਰਕਾਸ਼ ਕਰਕੇ ਬਾਬਾ ਫਰੀਦ ਜੀ ਦੇ ੧੦੧ ਨਾਮ ਪੈ ਗਏ। ਸਮਝੋ ਉਨ੍ਹਾਂ ਦੇ ਨਾਮ ਦੀ ਇਕੋਤਰੀ ਮਾਲਾ ਕਾਇਮ ਹੋ ਗਈ, ਭਾਵ ਗਿਆਨ-ਵਾਨ ਤੇ ਚੰਗੀ ਸੂਝ-ਬੂਝ ਵਾਲੇ ਇਸਤਰੀ-ਪੁਰਖਾਂ ਨੂੰ ਬਾਬਾ ਜੀ ਦੇ ੧੦੧ ਗੁਣ ਨਜ਼ਰ ਆਏ।

ਉਹਨਾਂ ਦੇ ੧੦੧ ਨਾਮ ਦੀ ਮਾਲਾ ਇਸ ਤਰ੍ਹਾਂ ਹੈ—

੧. ਕੁਤਬ-ਉਲ-ਪਵਾਰ ਦੀਨ ਸ਼ੇਖ ਫਰੀਦ

੨. ਖ਼੍ਵਾਜਾ ਫਰੀਦ
੩. ਬਾਬਾ ਫਰੀਦ
੪. ਮੌਲਾਨਾ ”
੫. ਦਰਵੇਸ਼ ”
੬. ਆਜਿਜ਼ ”
੭. ਗਰੀਬ ”
੮. ਮਸਊਦ ”
੯. ਮਕਸੂਦ ”
੧੦. ਜੋ ਧਨੀ ”
੧੧. ਹਮੀਦ ”
੧੨. ਮਖਦੂਮ ”
੧੩. ਸ਼ਾਹ ”
੧੪. ਹਾਜੀ ”
੧੫. ਸਮਕੀਨ ”
੧੬. ਫਕੀਰ ”
੧੭. ਪਵਾਹਿਦ ”
੧੮. ਮਹਿਮੂਦ ”
੧੯. ਚਿਸ਼ਤੀ ”
੨੦. ਹਾਮਦ ”
੨੧. ਕਾਮਲ ”
੨੨. ਖਾਦਿਮ ”
੨੩. ਮੁਕੰਮਿਲ ”
੨੪. ਮੁਤਵਕੁਲ ”
੨੫. ਸਾਲਿਕ ”
੨੬. ਮਸਾਲਿਕ ”
੨੭. ਜਾਹਿਦ ”
੨੮. ਆਬਿਦ ”
੨੯. ਆਲਿਮ ”
੩੦. ਸਾਦਿਕ ”
੩੧. ਸਾਬਿਰ ”
੩੨. ਸ਼ਾਕਿਰ ”
੩੩. ਮੁਜਤਹਿਦ ”
੩੪. ਮੁਤਦੀਯਨ ”
੩੫. ਮੁਤਕੀ ”
੩੬. ਮੁਜਤਹਿਬ ”
੩੭. ਮੁਰਸ਼ਿਦ ”
੩੮. ਅਮਾਮ ”
੩੯. ਬਰਹੱਕ ”

੪੦. ਵਕੀਲ ”
੪੧. ਖਾਲਿਸ ”
੪੨. ਮੁਖਲਿਸ ”
੪੩. ਆਸਕ ”
੪੪. ਆਰਿਫ ”
੪੫. ਆਜ਼ਿਮ ”
੪੬. ਮੁਅਜ਼ਮ ”
੪੭. ਹਾਦੀ ”
੪੮. ਮੁਹਿਦ ”
੪੯. ਵਲੀ ”
੫੦. ਕੁਤਬ ”
੫੧. ਸ਼ੇਖ ”
੫੨. ਗੌਮ ”
੫੩. ਮਰੀਂਧ ”
੫੪. ਸਯਾਹ ”
੫੫. ਜਹਾਂਗਸ਼ਤ ”
੫੬. ਕਬੀਰ ”
੫੭. ਸ਼ਕਰਗੰਜ ”
੫੮. ਸ਼ਕਰਬਾਰ ”
੫੯. ਫਰੀਦੁਲਹੱਕ ”
੬੦. ਹਬੀਬ ”
੬੧. ਅਜੀਜ ”
੬੨. ਮਕਬੂਲ ”
੬੩. ਸੂਫੀ ”
੬੪. ਸਾਹਿਬ ”
੬੫. ਮੁਹਕਿਕ ”
੬੬. ਮੁਦਦਿਕ ”
੬੭. ਖੈਹ ”
੬੮. ਖੈਰ ”
੬੯. ਮੁਖਬਿਰ ”
੭੦. ਸੁਲਦਾਨ ”
੭੧. ਬੁਰਹਾਨ ”
੭੨. ਫਾਜਿਲ ”
੭੩. ਵਾਸਿਲ ”
੭੪. ਦਮ ”
੭੫. ਕਦਮ ”
੭੬. ਅਵਲ ”
੭੭. ਆਖਿਰ ”
੭੮. ਜ਼ਾਹਰ ”
੭੯. ਬਾਤਿਨ ”
੮੦. ਜਲ ”
੮੧. ਥਲ ”
੮੨. ਬਰ ”
੮੩. ਬਾਹਿਰ ”
੮੪. ਯਹੀਆ ”
੮੫. ਯਮੀਤ ”
੮੬. ਨਜ਼ਰੁਲਾ ”
੮੭. ਨੂਰੱਲ ”
੮੮. ਫਜ਼ਲੁਲਾ ”
੮੯. ਫੈਜ਼ੁਲਾ ”

੯੦. ਸਿਬਲਲੁਲਾ "
੯੧. ਨੁਕਤਾਭੁਲਾ "
੯੨. ਅਹਿਲੇ ਅੱਲਾ "
੯੩. ਆਯਤੁਲਾ "
੯੪. ਸਿਰਅੱਲਾ "
੯੫. ਅਜੀਜ ਕੱਲਾ "
੯੬. ਰੂਹਿਅੱਲਾ "
੯੭. ਅਬਦੁਲਾ "
੯੮. ਮੁਹੀਭੁਲਾ "
੯੯. ਕੁਤਬਲ ਅਕਤਾਬ "
੧੦੦. ਮੁਸ਼ਕਲਕੁਸ਼ਾ "
੧੦੧. ਹਾਜੀ ਉਲਹਾਜਾਤ "

*(ਸ਼ੇਖ ਫਰੀਦ—ਭਾਸ਼ਾ ਵਿਭਾਗ ਪੰਜਾਬ, ਪੰਨਾ ੨੪)*

ਉਪਰੋਕਤ ਗੁਣ-ਨਾਮਾਂ ਦੀ ਮਾਲਾ ਬਾਬਾ ਫਰੀਦ ਜੀ ਦੇ ਸਿਦਕਵਾਨ ਤੇ ਸ਼ਰਧਾਲੂ ਸੇਵਕ ਹਰ ਰੋਜ਼ ਫੇਰਦੇ ਤੇ ਲੋਕ-ਪ੍ਰਲੋਕ ਦੇ ਸੁਖਾਂ ਦੀ ਪੂਰਤੀ ਇਸੇ ਮਾਲਾ ਰਾਹੀਂ ਸਮਝਦੇ ਹਨ।

*ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥*
*ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥*

# ਬਾਬਾ ਫਰੀਦ ਜੀ ਇਕ ਉਪਦੇਸ਼ਕ

ਬਾਬਾ ਫਰੀਦ ਜੀ ਪ੍ਰਭੂ ਪ੍ਰਮਾਤਮਾ ਦੇ ਪੂਰਨ ਭਗਤ ਸਨ। ਆਪ ਚੌਵੀ ਘੰਟੇ ਹੀ ਬੰਦਗੀ ਕਰਦੇ ਰਹਿੰਦੇ, ਆਪ ਦਾ ਉਪਰੋਕਤ ਸਲੋਕ ਸੱਚੀ ਗਵਾਹੀ ਦਿੰਦਾ ਹੈ। ਆਪ ਫੁਰਮਾਉਂਦੇ ਹਨ (ਸਿਆਲ) ਦੀਆਂ ਰਾਤਾਂ ਬਹੁਤ ਲੰਮੀਆਂ ਹਨ। ਜੇਕਰ ਭਜਨ ਨਾ ਕਰੀਏ ਤਾਂ ਰਾਤ ਬੀਤਦੀ ਨਹੀਂ, ਪਾਸੇ ਆਕੜ ਜਾਂਦੇ ਹਨ ਤੇ ਸਰੀਰ ਪਿਆ ਥੱਕ ਜਾਂਦਾ ਹੈ, ਪਾਸੇ ਮਾਰ ਮਾਰ ਕੇ ਮੁਸ਼ਕਿਲ ਵਿਚ ਦਿਨ ਚੜ੍ਹਨ ਦੀ ਉਡੀਕ ਕੀਤੀ ਜਾਂਦੀ ਹੈ। ਉਹਨਾਂ ਦਾ ਜੀਵਨ ਧ੍ਰਿਕਾਰ ਯੋਗ ਹੈ, ਜਿਹੜੇ ਆਪ ਕੁਝ ਨਹੀਂ ਕਰਦੇ, ਬਗਾਨਿਆਂ ਦੀ ਆਸ ਉਤੇ ਜੀਉਂਦੇ ਹਨ।

ਬਗਾਨਿਆਂ ਦੀ ਆਸ ਉਤੇ ਜੀਉਣ ਵਾਲੇ ਐਵੇਂ ਹਨ। ਕਿਸੇ ਦੀ ਆਸ ਰੱਖਣੀ ਕੂੜੀ ਹੈ—ਕਿਸ ਦੀ ਆਸ ? ਬਾਬਾ ਫਰੀਦ ਜੀ ਦੇ ਸਮੇਂ (੧੧੭੩-

੧੨੬੬ ਈ:) ਸਾਰੇ ਭਾਰਤ ਤੇ ਦੂਸਰੇ ਏਸ਼ਿਆਈ ਦੇਸ਼ਾਂ ਵਿਚ ਈਸਾਈ ਮਤਿ ਤੇ ਇਸਲਾਮ ਤੋਂ ਬਿਨਾਂ ਸਾਰੇ ਮਤਿ ਬੁਤ ਪੂਜਾ (ਦੇਵੀ ਦੇਵਤਿਆਂ) ਦੀ ਮਰਯਾਦਾ ਵਿਚ ਖਚਤ ਸਨ। ਖਾਸ ਕਰਕੇ ਭਾਰਤ ਵਿਚ ਇਕ ਈਸ਼ਵਰ ਪੂਜਾ ਨਹੀਂ ਸੀ ਰਹੀ, ਲਖਾਂ ਹੀ ਮੰਦਰ ਕਾਇਮ ਹੋ ਚੁਕੇ ਸਨ। ਚਾਰ ਵਰਨ, ਜ਼ਾਤ ਪਾਤ ਕਾਰਨ ਲੜਾਈ ਝਗੜੇ ਬਹੁਤ ਸਨ। ਬ੍ਰਾਹਮਣ ਜਨਤਾ ਨੂੰ ਆਪਣੀ ਸਮਝਦੇ ਤੇ ਅਨੇਕਾਂ ਪ੍ਰਕਾਰ ਦੇ ਭਰਮ ਪਾ ਕੇ ਜਨਤਾ ਨੂੰ ਲੁਟੀ ਜਾਂਦੇ ਤੇ ਗੁਲਾਮ (ਦਾਸ) ਰਖਦੇ ਸਨ। ਆਮ ਲੋਕ ਧਾਰਮਿਕ ਝਮੇਲਿਆਂ ਕਾਰਨ ਸ਼ਾਂਤ ਨਹੀਂ ਸਨ। ਖਾਸ ਕਰਕੇ ਅਛੂਤ ਕਰਾਰ ਦਿਤੇ ਮਨੁਖ ਬਹੁਤ ਹੀ ਤੰਗ ਸਨ, ਉਹਨਾਂ ਨੂੰ ਈਸ਼ਵਰ ਦੇ ਪੁੱਤਰ ਨਹੀਂ ਸੀ ਸਮਝਿਆ ਜਾਂਦਾ। ਕਈਆਂ ਅਛੂਤਾਂ ਨੂੰ ਤਾਂ ਇਹ ਖਿਆਲ ਹੀ ਭੁੱਲ ਗਿਆ ਸੀ ਕਿ ਉਹ ਮਨੁੱਖ ਹੀ ਨਹੀਂ ਹਨ। ਜਿਸ ਨੂੰ ਭਗਵਾਨ ਜਾਂ ਪ੍ਰਮਾਤਮਾ ਆਖਿਆ ਜਾਂਦਾ ਹੈ, ਉੱਚ ਜਾਤੀਆਂ ਦਾ ਹੈ ਤੇ ਅਛੂਤ ਪੂਜਾ-ਪਾਠ ਨਹੀਂ ਸਨ ਕਰ ਸਕਦੇ।

ਪਰ ਇਸਲਾਮ ਨੇ ਇਕ ਖੁਦਾ ਅਤੇ ਇਕ ਖੁਦਾ ਦੇ ਪੁਜਾਰੀ ਈਮਾਨ ਵਾਲੇ ਮੁਸਲਮਾਨ ਸਾਰੇ ਭਾਈ ਭਾਈ ਹਨ। ਕੋਈ ਮਾੜਾ ਨਹੀਂ, ਕੋਈ ਚੰਗਾ ਨਹੀਂ। ਚੰਗੇ ਮਾੜੇ ਜੀਵ ਸੁਕਰਮ ਤੇ ਕੁਕਰਮ ਕਰਕੇ ਹੁੰਦੇ ਹਨ, ਇਸ ਲਹਿਰ ਨੇ ਹਜ਼ਾਰਾਂ ਨਹੀਂ ਲੱਖਾਂ ਭਾਰਤੀਆਂ ਨੂੰ ਮੁਸਲਮਾਨ ਬਣਾਇਆ, ਸਮਾਨਤਾ ਦਿਤੀ।

ਇਸਲਾਮ ਦਾ ਪ੍ਰਚਾਰ ਕਰਨ ਲਈ ਸਭ ਤੋਂ ਪਹਿਲਾਂ ਸੂਫੀ ਫਕੀਰ ਆਏ। ਉਸ ਵੇਲੇ ਦਿੱਲੀ ਵਿਚ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਇਸਲਾਮ ਦਾ ਪ੍ਰਚਾਰ ਕਰਦਾ ਸੀ, ਅਜਮੇਰ ਵਿਚ ਚਿਸ਼ਤੀ ਅਤੇ ਪੰਜਾਬ ਵਿਚ ਇਸ ਪ੍ਰਚਾਰ ਦੀ ਘਾਟ ਸੀ। ਬਖਤਿਆਰ ਕਾਕੀ ਨੇ ਬਾਬਾ ਫਰੀਦ ਨੂੰ ਪੰਜਾਬ ਵਿਚ ਮੇਲ ਮਿਲਾਪ, ਬੰਦਗੀ ਅਤੇ ਮਾਨਵ ਗਿਆਨ ਦਾ ਪ੍ਰਚਾਰ ਕਰਨ ਲਈ ਭੇਜਿਆ।

ਬਾਬਾ ਫਰੀਦ ਜੀ ਅਜੇ ਦਿੱਲੀ ਵਿਚ ਸਨ ਕਿ ਆਪ ਦੇ ਸ਼ਰਧਾਲੂ ਹਜ਼ਾਰਾਂ ਹੋ ਗਏ। ਸ਼ਰਧਾਲੂ ਹਰ ਰੋਜ਼ ਆ ਕੇ ਬਾਬਾ ਜੀ ਦੇ ਡੇਰੇ ਬੈਠੇ ਰਹਿੰਦੇ। ਕੋਈ ਮਨ ਦੀ ਸ਼ਾਂਤੀ ਮੰਗਦਾ, ਕੋਈ ਪੁੱਤਰ ਦਾ ਦਾਨ, ਕੋਈ ਸਰੀਰਕ ਰੋਗਾਂ ਵਾਸਤੇ ਧਾਗਾ ਤਵੀਤ ਮੰਗਦਾ, ਸਰੀਰਕ ਰੋਗੀ ਬਹੁਤੇ ਆਉਂਦੇ, ਸਵੇਰ ਤੋਂ ਸ਼ਾਮ ਤੱਕ

ਭੀੜ ਲਗੀ ਰਹਿੰਦੀ। ਬਾਬਾ ਜੀ ਨੂੰ ਬੰਦਗੀ ਕਰਨ ਦਾ ਵਿਹਲ ਨਾ ਮਿਲਦਾ, ਆਪ ਛੇਤੀ ਹੀ ਤੰਗ ਆ ਗਏ ਤੇ ਦਿੱਲੀ ਛੱਡ ਕੇ 'ਹਾਂਸੀ' ਆ ਗਏ। ਹਾਂਸੀ ਵਿਚ ਆਪ ਚੋਖਾ ਚਿਰ ਰਹੇ, ਕਈਆਂ ਦਾ ਖਿਆਲ ਹੈ ਕਿ ਬਾਬਾ ਫਰੀਦ ਜੀ ਹਾਂਸੀ ਵਿਚ ਲਗਭਗ ੨੦ ਸਾਲ ਰਹੇ। ਜਿਵੇਂ ਚੰਦਨ ਦੀ ਸੁਗੰਧੀ ਹਵਾ ਆਸਰੇ ਖਿਲਰ ਜਾਂਦੀ ਹੈ, ਤਿਵੇਂ ਭਗਤੀ ਯੋਗ ਸਾਧਨਾਂ ਕਰਕੇ ਕੁਝ ਸ਼ਕਤੀਆਂ ਪ੍ਰਾਪਤ ਕੀਤੀਆਂ ਹਨ, ਉਹ ਲੁਕੇ ਛਿਪੇ ਨਹੀਂ ਰਹਿੰਦੇ ਦੁਖੀ ਲੋਕ ਸਰੋਤ ਸੁਣ ਕੇ ਕੋਲ ਪਹੁੰਚ ਜਾਂਦੇ ਹਨ ਤੇ ਬੇਨਤੀਆਂ ਕਰਦੇ ਹਨ। ਬਾਬਾ ਜੀ ਨੂੰ ਲੋਕਾਂ ਦੇ ਦੁਖ ਸੁਣਨੇ ਹੀ ਪਏ।

ਦਰਵੇਸ਼ੀ ਦੀਆਂ ਔਕੜਾਂ ਦਾ ਬਿਆਨ ਆਪਣੀ ਬਾਣੀ ਵਿਚ ਇਉਂ ਕੀਤਾ ਹੈ—

*ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥*
*ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥*
*ਫਰੀਦਾ ਦਰਵੇਸੀ ਗਾਖੜੀ ਚੋਪੜੀ ਪ੍ਰੀਤਿ ॥*
*ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥*

ਇਕ ਦਰਵੇਸ਼ (ਫਕੀਰ, ਸੰਤ, ਸਾਧੂ) ਦਾ ਜੋ ਪਿਆਰ ਦੁਨੀਆਂਦਾਰੀ ਨਾਲ ਬਹੁਤਾ ਤੇ ਪ੍ਰਮਾਤਮਾ ਨਾਲ ਘਟ ਹੈ, ਤਾਂ ਉਹ ਸੱਚੇ ਦਰਵੇਸ਼ ਨਹੀਂ। ਦਰਵੇਸ਼ ਨੇ ਤੇ ਤਿਆਗੀ ਬਣਨਾ ਹੈ।

ਬਾਬਾ ਫਰੀਦ ਜੀ ਨੇ ਸਭ ਨੂੰ ਮਨ ਦੀ ਨਿਰਮਲਤਾ ਤੇ ਨਿਰਮਾਨਤਾ ਦਾ ਉਪਦੇਸ਼ ਦਿੱਤਾ। ਹੰਕਾਰ ਹਉਮੈ ਦੀਆਂ ਵੱਟਾਂ ਨੂੰ ਖਤਮ ਕਰਨ ਲਈ ਕਿਹਾ। ਜਿੰਨਾ ਚਿਰ ਮਨ ਨਿਰਵੈਰ ਨਹੀਂ ਹੁੰਦਾ ਉਨਾ ਚਿਰ ਨਾ ਬੰਦਗੀ ਹੁੰਦੀ ਹੈ ਤੇ ਨਾ ਹੀ ਸੇਵਾ।

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥*
*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥*

ਹੇ ਜਗਿਆਸੂ ਜਨੋ! ਮਾਇਆ ਦੇ ਬਹੁਤੇ ਅਸਰ ਕਰਕੇ ਆਪ ਸੰਸਾਰੀ ਜੀਉੜੇ ਮੋਹ ਮਾਇਆ, ਹਉਮੈ, ਵਾਸ਼ਨਾ ਆਦਿਕ ਭੁਲੇਖਿਆਂ ਦਾ ਸ਼ਿਕਾਰ ਹੋ ਜਾਂਦੇ

ਹਨ। ਮਨ-ਬੁਧੀ ਤੇ ਆਤਮਾ ਮਲੀਨ ਹੋ ਜਾਂਦੀ ਹੈ, ਆਤਮਾ ਮਲੀਣ ਹੋਣ ਨਾਲ ਅੱਖਾਂ ਦੀ ਰੋਸ਼ਨੀ ਵਿਚ ਭੰਬਰ-ਤਾਰੇ ਆਉਣ ਲਗ ਪੈਂਦੇ ਹਨ। ਹਰ ਪੁਰਖ ਨੂੰ ਆਪ ਤੋਂ ਨੀਚਾ ਜਾਣਦੇ ਹਨ। ਸਮਾਜ ਤੋਂ ਓਪਰੇ ਬਨਣ ਦਾ ਯਤਨ ਕਰਦੇ ਹਨ। ਐਸੇ ਪੁਰਖ ਮਨੁਖਤਾ ਦੇ ਗੁਣਾਂ ਤੋਂ ਦੂਰ ਰਹਿੰਦੇ ਹਨ, ਸੱਚ ਤੇ ਪਿਆਰ ਦੀ ਰੋਸ਼ਨੀ ਦੀ ਥਾਂ ਅਗਿਆਨਤਾ ਦਾ ਹਨੇਰਾ ਰਹਿੰਦਾ ਹੈ। ਬਾਬਾ ਫਰੀਦ ਜੀ ਨੇ ਮਨ ਨੂੰ ਸਾਫ ਕਰਨ ਵਾਸਤੇ ਉਪਦੇਸ਼ ਦਿਤਾ, ਸਾਰਾ ਸਮਾਜ ਵਿਗੜ ਚੁਕਾ ਸੀ, ਲੜਾਈ ਝਗੜੇ ਸਨ।

ਉਪਰੋਕਤ ਬਚਨ ਵਿਚ ਫਰੀਦ ਜੀ ਹੰਕਾਰੀ ਪੁਰਖ ਨੂੰ ਸੰਬੋਧਨ ਕਰਦੇ ਹਨ, 'ਹੇ ਸਜਨ! ਜੇ ਨਰਕਾਂ ਦੀ ਅੱਗ ਤੋਂ ਬਚਣਾ ਹੈ ਤਾਂ ਆਪਣੇ ਮਨ ਨੂੰ ਸਾਫ ਕਰ, ਜਿਵੇਂ ਕਿਸੇ ਖੇਤ ਵਿਚ ਟੋਏ ਤੇ ਟਿਬੇ ਹੋਣ, ਧਰਤੀ ਪੱਧਰੀ ਨਾ ਹੋਏ ਤਾਂ ਫਸਲ ਨਹੀਂ ਬੀਜੀ ਜਾ ਸਕਦੀ। ਬੀਜੀ ਫਸਲ ਨੂੰ ਪਾਣੀ ਨਹੀਂ ਦਿੱਤਾ ਜਾ ਸਕਦਾ, ਇਸੇ ਤਰ੍ਹਾਂ ਜਿਸ ਪੁਰਖ ਦੇ ਹਿਰਦੇ ਵਿਚ ਵੈਰ, ਵਿਰੋਧ, ਈਰਖਾ ਤੇ ਹਉਮੈ ਦਾ ਟੋਆ ਟਿਬਾ ਹੈ, ਉਹ ਭਾਵੇਂ ਕਿੰਨਾ ਸਤਿਸੰਗ ਵਿਚ ਬੈਠੇ ਨਾਮ ਬਾਣੀ ਸੁਣੇ, ਉਸ ਤੇ ਕੋਈ ਅਸਰ ਨਹੀਂ ਹੁੰਦਾ, ਉਹ ਨਰਕ ਦੀ ਅੱਗ ਤੋਂ ਨਹੀਂ ਬਚ ਸਕਦਾ। ਮਨ ਦੀ ਨਿਰਮਲਤਾ ਤੋਂ ਬਿਨਾਂ ਪ੍ਰਭੂ ਪ੍ਰਮਾਤਮਾ ਦੀ ਭਗਤੀ ਨਹੀਂ ਹੁੰਦੀ, ਭੰਗ ਦੀਆਂ ਚੁਲੀਆਂ ਕਰਨ ਵਾਲੀ ਗੱਲ ਬਣਦੀ ਹੈ।

ਬਾਬਾ ਫਰੀਦ ਜੀ ਹਾਂਸੀ ਵਿਚ ਸਨ, ਆਮ ਲੋਕ ਬਾਬਾ ਜੀ ਦੇ ਪਾਸ ਆਉਂਦੇ ਤੇ ਆਪੋ ਆਪਣੇ ਕਸ਼ਟਾਂ ਤੇ ਸੰਕਟਾਂ ਦੀ ਬੇਨਤੀ ਕਰਦੇ। ਬਾਬਾ ਜੀ ਪਹਿਲਾਂ ਉਪਦੇਸ਼ ਕਰਦੇ, ਉਪਦੇਸ਼ ਕਰਨ ਵੇਲੇ ਨਿਰਭੈਤਾ ਦੀ ਅਵਸਥਾ ਵਿਚ ਰਹਿੰਦੇ।

ਇਕ ਸਰਕਾਰੀ ਚੌਧਰੀ ਲੋਕਾਂ ਕੋਲੋਂ ਬਾਬਾ ਜੀ ਦੀ ਮਹਿਮਾ ਸੁਣ ਕੇ ਦਰਸ਼ਨ ਕਰਨ ਆ ਗਿਆ। ਸਰਕਾਰੀ ਚੌਧਰੀ ਅਤੇ ਚੋਖੀ ਭੂਮੀ ਦਾ ਮਾਲਕ ਹੋਣ ਦੇ ਨਾਤੇ ਹੰਕਾਰੀ, ਵੈਲੀ ਤੇ ਦੁਰਾਚਾਰੀ ਸੀ। ਬਾਬਾ ਜੀ ਦੇ ਦਰਬਾਰ ਵਿਚ ਪੁੱਜ ਕੇ ਅਦਬ (ਸਤਿਕਾਰ) ਨਾਲ ਬਾਬਾ ਜੀ ਨੂੰ ਨਾ ਨਮਸ਼ਕਾਰ ਕੀਤੀ ਤੇ ਨਾ ਹੀ ਕੋਈ ਕਾਰ ਭੇਟਾ ਅਗੇ ਰਖੀ। ਰਤਾ ਅੱਗੇ ਹੋ ਕੇ ਬੈਠ ਗਿਆ, ਪਹਿਲਾਂ ਤਾਂ ਉਸ ਨੇ ਮਨ ਵਿਚ ਵਿਚਾਰ ਕੀਤੀ ਕਿ ਸਾਰੇ ਤਾਂ ਗਰੀਬ ਤੇ ਗਵਾਰ ਲੋਕ

ਬੈਠੇ ਹਨ ਉਹਨਾਂ ਵਿਚ ਬੈਠਣਾ ਉਸ ਨੂੰ ਨਹੀਂ ਚਾਹੀਦਾ। 'ਮੈਂ ਸਰਕਾਰੀ ਚੌਧਰੀ ਐਸੇ ਲੋਕ ਮੇਰੀ ਪੈਂਦ ਵਲ ਬੈਠਦੇ ਹਨ।' ਇਸ ਵਿਚਾਰ ਦੇ ਪਿਛੋਂ ਉਸ ਨੇ ਇਕ ਰੂਪ-ਮਤੀ ਮੁਟਿਆਰ ਇਸਤਰੀ ਵਲ ਤੱਕਿਆ। ਉਹ ਉਸ ਦੇ ਸਾਹਮਣੇ ਬੈਠੀ ਬਾਬਾ ਜੀ ਅਗੇ ਬੇਨਤੀਆਂ ਕਰ ਰਹੀ ਸੀ, ਇਕ ਬੱਚੇ ਦੀ ਮੰਗ ਕਰਨ ਆਈ ਸੀ। ਉਸ ਦੀਆਂ ਅੱਖਾਂ ਵਿਚ ਸ਼ਰਮ ਸੀ ਅਤੇ ਸਤਵੰਤੀ ਹੋਣ ਦੇ ਕਾਰਨ ਚਿਹਰੇ ਤੇ ਪ੍ਰਭਾਵ ਵਰਗੀ ਲਾਲੀ ਸੀ।

ਚਾਰ ਪੰਜ ਦੁਖੀਆਂ ਦੀਆਂ ਬੇਨਤੀਆਂ ਸੁਣਨ ਪਿਛੋਂ ਬਾਬਾ ਫਰੀਦ ਜੀ ਨੇ ਉਸ ਚੌਧਰੀ ਵਲ ਦੇਖਿਆ, ਉਸਦੇ ਮਨੋ-ਭਾਵਾਂ ਤੇ ਉਸ ਦੇ ਸਰੀਰ ਦੀ ਬੇਚੈਨੀ ਦੇਖ ਕੇ ਉਸ ਨੂੰ ਸੰਬੋਧਨ ਕੀਤਾ, 'ਚੌਧਰੀ ਜੀ! ਅਗੇ ਆ ਜਾਓ, ਦਸੋ ਕੀ ਹੁਕਮ ਹੈ?'

ਚੌਧਰੀ ਉਠਿਆ ਤੇ ਸਰਕ ਕੇ ਅਗੇ ਹੋਇਆ। ਉਸ ਨੇ ਬਾਬਾ ਜੀ ਦੇ ਨੂਰੋ ਨੂਰ ਹੋਏ ਚਿਹਰੇ ਵਲ ਦੇਖਿਆ ਤਾਂ ਉਸ ਦਾ ਹਿਰਦਾ ਕੰਬਿਆ। ਬਾਬਾ ਜੀ ਦੀ ਮਿਕਨਾ ਤੀਸੀ ਨਿਗਾਹ ਨੇ ਉਸ ਦੇ ਮਨ ਨੂੰ ਘਬਰਾਇਆ।

'ਚੌਧਰੀ ਜੀ! ਅਸੀਂ ਫਕੀਰ ਹਾਂ, ਆਪ ਦਾ ਉਚਾ ਸਤਿਕਾਰ ਨਹੀਂ ਕਰ ਸਕਦੇ। ਸਫਾਂ ਵੀ ਘਟ ਹਨ, ਫਕੀਰਾਂ ਦੇ ਤੱਖੀਏ ਵਿਚ ਆ ਬੈਠਣ ਵਾਲੇ ਫਕੀਰ ਬਣ ਜਾਂਦੇ ਹਨ, ਕਿਉਂਕਿ ਖੁਦਾ ਦੇ ਘਰੋਂ ਕੁਝ ਨਾ ਕੁਝ ਮੰਗਣ ਹੀ ਆਉਂਦੇ ਹਨ। ਤੁਸਾਂ ਮਨ ਵਿਚ ਜੋ ਵੀਚਾਰ ਧਾਰੇ ਹਨ ਉਹ ਨਰਕਾਂ ਦੀ ਅੱਗ ਵਲ ਲੈ ਜਾਣ ਵਾਲੇ ਹਨ। ਬੰਦਗੀ ਕਰਨੀ ਚਾਹੀਦੀ ਹੈ, ਮਨ ਤੇ ਕਾਬੂ ਪਾਉਣਾ ਠੀਕ ਹੈ। ਤੁਸਾਂ ਨੇ ਜਿਸ ਆਦਮੀ ਨੂੰ ਮਾਰਨ ਦੀ ਇੱਛਾ ਧਾਰੀ ਹੈ, ਉਹ ਨਹੀਂ ਮਰੇਗਾ। ਲਿੰਗ ਵਾਸ਼ਨਾ ਦੀ ਅੱਗ ਨੂੰ ਤੁਸਾਂ ਏਥੇ ਹੀ ਭਖਾ ਲਿਆ, ਜਿਸ ਵਲ ਮਾੜੀ ਨਿਗਾਹ ਨਾਲ ਤਕ ਰਹੇ ਹੋ ਉਹ ਤਾਂ ਮੇਰੇ ਦਰਬਾਰ ਵਿਚ ਬੈਠੀ ਮੇਰੀ ਧੀ ਹੈ, ਤੁਸਾਂ ਦੀ ਵੀ ਧੀ ਭੈਣ ਹੈ। ਖੁਦਾ ਤੁਸਾਂ ਦੇ ਮਨ ਨੂੰ ਨਿਰਮਲ ਕਰੇ।'

ਆਪਣੇ ਮਨ ਦੀ ਦਸ਼ਾ ਦੀ ਕਹਾਣੀ ਸੁਣ ਕੇ ਚੌਧਰੀ ਘਬਰਾ ਗਿਆ। ਉਸ ਦਾ ਸਰੀਰ ਕੰਬਣ ਲਗ ਪਿਆ, ਉਸ ਨੇ ਇਕ ਦਮ ਹੱਥ ਜੋੜੇ ਤੇ ਬਾਬਾ

ਜੀ ਦੇ ਚਰਨਾਂ ਦੀ ਛੂਹ ਪ੍ਰਾਪਤ ਕਰਨੀ ਚਾਹੀ, ਪਰ ਚਰਨ ਰਤਾ ਦੂਰ ਸਨ।

'ਮੈਨੂੰ ਬਖਸ਼ੋ, ਆਪ ਔਲੀਏ ਹੋ, ਖੁਦਾ ਦੇ ਨਜ਼ਦੀਕੀ ਹੋ, ਮੈਂ ਪਾਪੀ ਹਾਂ ਮੈਨੂੰ ਬਚਾਓ!'

ਉਹ ਗਿੜ-ਗਿੜਾ ਕੇ ਬਾਬਾ ਜੀ ਅਗੇ ਅਰਦਾਸਾਂ ਕਰਨ ਲੱਗਾ, ਉਸ ਦੇ ਕੀਤੇ ਪਾਪ ਉਸ ਦੀਆਂ ਅੱਖਾਂ ਅੱਗੇ ਘੁੰਮਣ ਲਗੇ।

ਬਾਬਾ ਫਰੀਦ ਜੀ ਨੇ ਉਸ ਨੂੰ ਉਪਦੇਸ਼ ਦਿਤਾ, ਆਪਣੀ ਨਿਗਾਹ ਦੀ ਰੰਗਣ ਚਾਹੜੀ। ਉਹ ਚੌਧਰੀ ਅਗਲੇ ਦਿਨ ਮੁੜ ਆਇਆ, ਉਸ ਨੇ ਫਕੀਰੀ ਭੇਖ ਧਾਰਨ ਕਰ ਲਿਆ ਸੀ, ਬਾਬਾ ਜੀ ਦੀ ਸੰਗਤ ਦੀ ਐਸੀ ਖੁਦਾਈ ਸ਼ਕਤੀ ਪ੍ਰਗਟ ਹੋਈ।

# ਹਾਂਸੀ ਤੋਂ ਦਿੱਲੀ ਤੇ ਦਿੱਲੀ ਤੋਂ ਮੁੜ ਹਾਂਸੀ

ਬਾਬਾ ਫਰੀਦ ਜੀ ਹਾਂਸੀ ਵਿਚ ਸਨ ਤਾਂ ਉਹਨਾਂ ਨੂੰ ਖਬਰ ਮਿਲੀ ਕਿ ਉਹਨਾਂ ਦੇ ਮੁਰਸ਼ਦ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦਿੱਲੀ ਵਿਚ ਚਲਾਣਾ ਕਰ ਗਏ ਹਨ। ਮੁਰਸ਼ਦ ਦਾ ਚਲਾਣਾ ਕਰਨਾ ਬਾਬਾ ਫਰੀਦ ਜੀ ਵਾਸਤੇ ਅਸਹਿ ਸੀ, ਉਸੇ ਵੇਲੇ ਹਾਂਸੀ ਨੂੰ ਛੱਡ ਕੇ ਆਪ ਦਿੱਲੀ ਵਲ ਤਿਆਰ ਹੋ ਪਏ। ਵਾਹੋ-ਦਾਹੀ ਦਿੱਲੀ ਪੁਜੇ, ਆਪਣੇ ਮੁਰਸ਼ਦ ਦੇ ਮਿਸ਼ਨ ਨੂੰ ਅਮਰ ਰੱਖਣ ਲਈ ਪ੍ਰਤਿਗਿਆ ਕੀਤੀ।

ਬਾਬਾ ਜੀ ਨੇ ਆਪਣੇ ਮੁਰਸ਼ਦ ਦੀਆਂ ਫਕੀਰੀ ਵਸਤੂਆਂ ਸੰਭਾਲ ਲਈਆਂ, ਖਿਰਕਾ (ਗੋਦੜੀ), ਆਸਾ (ਡੰਡਾ), ਮਸੱਲਾ (ਕੰਬਲੀ) ਨੂੰ ਲੈ ਕੇ ਮੁਰਸ਼ਦ ਦੀ ਖਾਨਗਾਹ (ਕਬਰ) ਕੋਲ ਹੀ ਰਹਿਣ ਲਗ ਪਏ।

ਖੁਆਜਾ ਕੁਤਬਦੀਨ ਬਖਤਿਆਰ ਕਾਕੀ ਬਾਦਸ਼ਾਹ ਦਿੱਲੀ ਦੇ ਸਲਾਹਕਾਰ ਤੇ ਧਾਰਮਿਕ ਮੁਰਸ਼ਦ ਸਨ। ਖੁਆਜਾ ਜੀ ਦੇ ਚਲਾਣੇ ਦੇ ਪਿਛੋਂ ਬਾਦਸ਼ਾਹ ਨੇ ਬਾਬਾ ਫਰੀਦ ਜੀ ਨੂੰ ਸੱਦਿਆ। ਇਕ ਵਾਰ ਫਰੀਦ ਜੀ ਬਾਦਸ਼ਾਹ ਦੇ ਕੋਲ ਗਏ। ਉਸ ਦੇ ਪਿਛੋਂ ਬਾਦਸ਼ਾਹ ਕਈ ਵਾਰੀ ਖੁਆਜਾ ਦੀ ਖਾਨਗਾਹ ਉਤੇ ਫੁਲ ਚੜ੍ਹਾਉਣ ਲਈ ਆਉਂਦਾ ਰਿਹਾ। ਖੁਆਜਾ ਜੀ ਦੇ ਤੱਖੀਏ ਵਿਚ ਰੌਣਕ

ਅਗੇ ਨਾਲੋਂ ਵੀ ਵਧ ਗਈ, ਦਿਨ ਚੜ੍ਹਦੇ ਨਾਲ ਹੀ ਦੁਖੀਏ ਸੈਂਕੜਿਆਂ ਦੀ ਗਿਣਤੀ ਵਿਚ ਆਏ ਹੁੰਦੇ। ਅਮੀਰਾਂ ਵਲੋਂ ਜ਼ਕਾਤ ਦੀ ਦੇਗ ਤਿਆਰ ਹੋ ਜਾਂਦੀ। ਇਕ ਦੇਗ ਬਾਦਸ਼ਾਹ ਵਲੋਂ ਤਿਆਰ ਹੁੰਦੀ।

ਬਾਬਾ ਫਰੀਦ ਜੀ ਅਜ਼ਮਤਾਂ (ਕਰਾਮਾਤਾਂ) ਦੇ ਮਾਲਕ ਬਣ ਗਏ ਸਨ। ਰੋਗੀਆਂ ਦੇ ਰੋਗ ਦੂਰ ਹੁੰਦੇ, ਇਕ ਰੋਗੀ ਅਰੋਗ ਹੁੰਦਾ ਤਾਂ ਉਹ ਦਸਾਂ ਹੋਰਨਾਂ ਨੂੰ ਦਸਦਾ ਤਾਂ ਉਹ ਵੀ ਆ ਹਾਜ਼ਰ ਹੁੰਦੇ। ਬਾਬਾ ਜੀ ਪਹਿਲਾਂ ਤਾਂ ਸਾਰਿਆਂ ਨੂੰ ਉਪਦੇਸ਼ ਦਿੰਦੇ, ਪ੍ਰਮਾਤਮਾ ਦੀ ਏਕਤਾ ਮੇਲ ਮਿਲਾਪ ਤੇ ਬੰਦਗੀ ਦਾ। ਆਪ ਨੇ ਬਾਣੀ ਵਿਚ ਫੁਰਮਾਇਆ—

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥*

ਬਾਬਾ ਫਰੀਦ ਜੀ ਜਨਤਾ ਨੂੰ ਸੰਬੋਧਨ ਕਰ ਕੇ ਫੁਰਮਾਉਂਦੇ ਹਨ ਕਿ ਜਿਨ੍ਹਾਂ ਕੰਮਾਂ ਦਾ ਕੋਈ ਲਾਭ ਚੰਗਾ ਪ੍ਰਾਪਤ ਨਹੀਂ ਹੋਣਾ, ਉਹ ਕੰਮ ਨਹੀਂ ਕਰਨੇ ਚਾਹੀਦੇ। ਜੇਕਰ ਗੁਣ ਹੀਣ ਕੰਮ ਕੀਤੇ ਜਾਣ ਤਾਂ ਮਾਲਕ (ਪ੍ਰਮਾਤਮਾ) ਦੇ ਦਰਬਾਰ ਵਿਚ ਪੁਜਣ ਤੇ ਸ਼ਰਮਿੰਦਾ ਹੋਣਾ ਪੈਂਦਾ ਹੈ।

ਮੰਦੇ ਕੰਮ ਹਨ ਚੋਰੀ, ਯਾਰੀ, ਝੂਠ ਬੋਲ ਕੇ ਮਾਇਆ ਇਕੱਠੀ ਕਰਨੀ, ਧੋਖਾ ਦੇਣਾ, ਨੀਂਦ ਨਾਲ ਪਿਆਰ ਕਰਨਾ ਤੇ ਸਵੇਰੇ (ਅੰਮ੍ਰਿਤ) ਵੇਲੇ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਨਾ ਕਰਨਾ,ਪ੍ਰਭੂ ਪ੍ਰਮਾਤਮਾ ਦੀ ਹੋਂਦ ਤੋਂ ਮੁਨਕਰ ਹੋਣਾ, ਪ੍ਰਮਾਤਮਾ ਦੇ ਜੀਆਂ ਨਾਲ ਘਿਰਣਾ ਕਰਨਾ। ਕਿਉਂਕਿ ਹਰ ਹਿਰਦੇ ਵਿਚ ਪ੍ਰਮਾਤਮਾ ਦਾ ਵਾਸਾ ਹੈ।

ਪ੍ਰਮਾਤਮਾ (ਸਾਂਈ) ਦੇ ਦਰਬਾਰ ਵਿਚ ਓਹੋ ਹੀ ਪ੍ਰਵਾਨ ਹੁੰਦਾ ਹੈ, ਜਿਹੜਾ ਉਸ ਦੇ ਨਾਮ ਦਾ ਸਿਮਰਨ ਕਰੇ, ਗਰੀਬਾਂ ਦੀ ਸਹਾਇਤਾ ਕਰੇ, ਤੇ ਸੇਵਾ ਤੇ ਪ੍ਰੇਮ ਭਾਵਨਾ ਰਖੇ, ਧੋਖਾ ਨਾ ਦੇਵੇ। ਕਾਲੇ ਕਪੜੇ ਪਾ ਕੇ ਦਰਵੇਸ਼ ਨਹੀਂ ਬਣਿਆ ਜਾਂਦਾ—

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥੬੧॥*

ਜੇ ਫਕੀਰ ਹੋ ਕੇ ਕਾਲੇ ਕਪੜੇ ਪਾਉਂਦਾ ਹੈ, ਪਰ ਮਨ-ਬੁਧੀ ਵਿਚ ਪਾਪ ਕਰਨ ਦਾ ਹੀ ਖਿਆਲ ਹੈ, ਬੇਸ਼ੱਕ ਲੋਕ ਦਰਵੇਸ਼ (ਤਿਆਗੀ) ਫਕੀਰ ਸਮਝਣ, ਪਰ ਉਹ ਦਰਵੇਸ਼ ਨਹੀਂ। ਉਸ ਨੂੰ ਆਪਣੀ ਬੁਕਲ ਵਿਚ ਝਾਤ ਮਾਰਨੀ ਚਾਹੀਦੀ ਹੈ। ਸਿਦਕ, ਭਰੋਸਾ ਰਖਣਾ ਅਕਲਾਂ ਵਾਲਾ ਆਦਮੀ ਭੁਲ ਜਾਂਦਾ ਹੈ ਤੇ ਮੈਂ ਮੇਰੀ ਦੇ ਜਾਲ ਵਿਚ ਫਸਿਆ ਹੈ, ਕਦੀ ਧਿਆਨ ਨਾਲ ਪੰਛੀਆਂ ਦੇ ਜੀਵਨ ਵਲ ਝਾਤ ਨਹੀਂ ਮਾਰਦਾ। ਧੰਨ ਹਨ ਉਹ ਪੰਛੀ ਜਿਹੜੇ ਜੰਗਲਾਂ ਵਿਚ ਵਸਦੇ ਹਨ—

*ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥*

ਜੁਗਾਂ ਜੁਗਾਂਤਰਾਂ ਤੋਂ ਪੰਛੀ, ਜੀਵ-ਜਾਨਵਰ ਜੰਗਲਾਂ, ਪਾਣੀ ਤੇ ਧਰਤੀ ਵਿਚ ਵਾਸਾ ਰਖਦੇ ਹਨ। ਜਿਵੇਂ ਕਰਤਾ ਕਰਤਾਰ ਨੇ ਉਨ੍ਹਾਂ ਦੀ ਚੋਗ ਲਿਖੀ ਹੈ, ਸੋ ਚੁਗਦੇ ਹਨ। ਵਡੀ ਵਡਿਆਈ ਇਹ ਹੈ ਕਿ ਆਪਣੇ ਕਰਤੇ ਕਰਤਾਰ ਨੂੰ ਨਹੀਂ ਭੁਲਦੇ, ਸਦਾ ਯਾਦ ਕਰਦੇ ਰਹਿੰਦੇ ਹਨ। ਮਨੁੱਖ ਨੂੰ ਤਾਂ ਕਾਇਨਾਤ ਦਾ ਸਰਦਾਰ ਥਾਪਿਆ ਹੈ, ਅਕਲਾਂ, ਗਿਆਨ ਦਾ ਮਾਲਕ ਹੈ, ਉਹ ਪ੍ਰਮਾਤਮਾ ਨੂੰ ਯਾਦ ਨਹੀਂ ਕਰਦਾ, ਦੁਖ ਉਠਾਈ ਜਾਂਦਾ ਹੈ। 'ਪਰਮੇਸਰ ਤੇ ਭੁਲਿਆਂ ਵਿਆਪਨ ਸਭੇ ਰੋਗ।'

ਇਕ ਦਿਨ ਬਾਬਾ ਫਰੀਦ ਜੀ ਨਿਮਾਜ਼ ਪੜ੍ਹ ਕੇ ਆਪਣੇ ਆਸਨ ਵਲ ਹੋਏ ਤਾਂ ਇਕ ਬਜ਼ੁਰਗ ਮੁਸਲਮਾਨ ਜਿਹੜਾ ਫਕੀਰੀ ਲਿਬਾਸ ਵਿਚ ਸੀ, ਬਾਬਾ ਫਰੀਦ ਜੀ ਦੇ ਚਰਨਾਂ ਉਤੇ ਡੰਡਵਤ ਕਰ ਕੇ, ਧਰਤੀ ਉਤੇ ਡਿਗ ਕੇ ਰੋਣ ਲਗ ਪਿਆ। ਉਸ ਦੇ ਰੋਣ ਤੇ ਬਾਬਾ ਫਰੀਦ ਜੀ ਅਤੇ ਦਰਬਾਰ ਵਿਚ ਪੁਜੇ ਪੁਰਖ ਹੈਰਾਨ ਹੋਏ।

ਬਾਬਾ ਜੀ ਨੇ ਨੀਵਾਂ ਝੁਕ ਕੇ ਉਸ ਪੁਰਖ ਨੂੰ ਉਠਾਇਆ ਤੇ ਪੁਛਿਆ, 'ਰਬ ਦੇ ਪਿਆਰਿਆ, ਧੀਰਜ ਨਾਲ ਦਸ ਕੀ ਦੁਖ ਤਕਲੀਫ ਹੈ ?'

ਉਸ ਪੁਰਖ ਨੇ ਕੁਝ ਧੀਰਜ ਕੀਤੀ, ਪਰ ਅੱਖਾਂ ਦੇ ਹੰਝੂ ਨਾ ਸੁਕੇ, ਹੱਥ ਜੋੜ ਕੇ ਉਸ ਨੇ ਬੇਨਤੀ ਕੀਤੀ—'ਮੈਂ ਹਾਂਸੀ ਤੋਂ ਆਇਆ ਹਾਂ, ਜੰਗਲ ਚੀਰ

ਕੇ, ਰੇਤ ਤੇ ਟਿੱਬੇ ਲੰਘ ਕੇ।'

'ਰਬ ਦੀ ਰਜ਼ਾ!' ਬਾਬਾ ਫਰੀਦ ਜੀ ਨੇ ਬਚਨ ਕੀਤਾ।

ਬਾਬਾ ਫਰੀਦ ਜੀ ਆਪਣੇ ਆਸਨ ਪਰ ਬਿਰਾਜ ਗਏ। ਆਉਣ ਵਾਲਾ ਪੁਰਖ ਸਨਮੁਖ ਸਫ ਉਤੇ ਬੈਠਾ ਤੇ ਉਸ ਨੇ ਬੇਨਤੀ ਕੀਤੀ—'ਹਾਂਸੀ ਤੋਂ ਆਇਆ ਹਾਂ, ਹਾਂਸੀ ਦੀ ਸੰਗਤਿ ਆਪ ਦੇ ਪਿਆਰ ਵਿਛੋੜੇ ਵਿਚ ਵਿਆਕੁਲ ਹੈ, ਹਰ ਰੋਜ਼ ਆਪ ਦੇ ਖਾਲੀ ਆਸਨ ਦੇ ਹੀ ਦਰਸ਼ਨ ਕਰਦੇ ਹੋਏ ਜੀਉਂਦੇ ਹਨ। ਮੈਨੂੰ ਭੇਜਿਆ ਹੈ ਕਿ ਆਪ ਅਗੇ ਬੇਨਤੀ ਕਰਾਂ ਕਿ ਆਪ ਹਾਂਸੀ ਚਲੋ, ਬੇਨਤੀ ਪ੍ਰਵਾਨ ਕਰੋ ਤੇ ਵਿਆਕੁਲ ਹੋ ਰਹੇ ਇਸਤਰੀ-ਪੁਰਖਾਂ ਨੂੰ ਧੀਰਜ ਦਿਉ। ਸੈਂਕੜੇ ਦੁਖੀਏ ਵਿਆਕੁਲ ਹਨ, ਦੁਖਾਂ ਦੀਆਂ ਪੀੜਾਂ ਝਲ ਨਹੀਂ ਸਕਦੇ।'

'ਰੱਬ ਦੇ ਪ੍ਰੇਮੀਆ! ਏਥੋਂ ਜਾਣਾ ਵੀ ਮੁਸ਼ਕਿਲ ਹੈ, ਖੁਦਾ ਨੂੰ ਯਾਦ ਕਰੋ, ਖੁਦਾ ਨਾਲ ਪਿਆਰ ਕਰੋ।'

ਬਾਬਾ ਜੀ ਨੇ ਉਸ ਪੁਰਖ ਨੂੰ ਬਹੁਤ ਸਮਝਾਇਆ, ਪਰ ਉਹ ਪੁਰਖ ਨਾ ਮੰਨਿਆ। ਉਸ ਨੇ ਆਖਿਆ, 'ਦਰਵੇਸ਼ ਜੀ, ਮੈਂ ਆਪ ਦੇ ਬਿਨਾਂ ਹਾਂਸੀ ਨਹੀਂ ਜਾਵਾਂਗਾ।'

ਆਖਰ ਉਸ ਦੀ ਜਿੱਦ ਵੇਖ ਕੇ ਬਾਬਾ ਫਰੀਦ ਜੀ, ਦਿੱਲੀ ਦਾ ਦਰਬਾਰ ਦੂਸਰੇ ਚੇਲਿਆਂ ਨੂੰ ਸੰਭਾਲ ਕੇ ਹਾਂਸੀ ਜਾਣ ਨੂੰ ਤਿਆਰ ਹੋ ਗਏ। ਬਾਬਾ ਜੀ ਜਦੋਂ ਹਾਂਸੀ ਪੁਜੇ ਤਾਂ ਦਰਸ਼ਨ ਕਰਨ ਲਈ ਲੋਕਾਂ ਦਾ ਹੜ੍ਹ ਆ ਗਿਆ। ਦੁਖੀਆਂ ਤੇ ਸ਼ਰਧਾਲੂਆਂ ਨੇ ਦਰਸ਼ਨ ਕਰ ਕੇ ਆਪਣੇ ਮਨ ਦੀ ਬੇਚੈਨੀ ਦੂਰ ਕੀਤੀ।

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥*

ਹੇ ਗੁਰਮੁਖ ਜਨੋ! ਜੇ ਕੋਈ ਤੁਸਾਂ ਨਾਲ ਬੁਰਾ ਕਰਦਾ ਹੈ ਉਸ ਨਾਲ ਵੀ ਪਿਆਰ ਕਰੋ, ਭਲਾ ਕਰੋ, ਦਿਲ ਵਿਚੋਂ ਗੁੱਸਾ ਦੂਰ ਕਰੋ। ਇਸ ਦਾ ਲਾਭ ਇਹ ਹੋਏਗਾ ਕਿ ਸਰੀਰ ਨੂੰ ਰੋਗ ਨਹੀਂ ਲੱਗੇਗਾ ਤੇ ਖੁਦਾ ਦੀਆਂ ਬਰਕਤਾਂ ਆਪਣੇ ਆਪ ਪ੍ਰਾਪਤ ਹੋਣਗੀਆਂ।

# ਹੰਕਾਰੀ ਪੁਰਖ ਨੂੰ ਉਪਦੇਸ਼

ਦਿੱਲੀ ਦੇ ਪੱਛਮ ਵੱਲ ਉਸ ਸਮੇਂ ਦੇ ਸ਼ਹਿਰਾਂ ਵਿਚ ਹਾਂਸੀ ਪੁਰਾਣਾ ਸ਼ਹਿਰ ਸੀ, ਹਾਂਸੀ ਵਿਚ ਗਰੀਬ ਤੇ ਅਮੀਰ ਵਸਦੇ ਸਨ। ਅਮੀਰਾਂ ਵਿਚ ਕੁਝ ਐਸੇ ਆਦਮੀ ਵੀ ਸਨ, ਜਿਹੜੇ ਬਾਦਸ਼ਾਹੀ ਪ੍ਰਬੰਧ ਨਾਲ ਸਬੰਧ ਰਖਦੇ ਸਨ। 'ਕੌਣ ਵਡਾ ਮਾਇਆ ਵਡਿਆਈ।' ਹਰ ਜੁਗ ਵਿਚ ਮਾਇਆਧਾਰੀ ਪੁਰਖ ਰਹੇ ਤੇ ਬੁਰਿਆਈਆਂ ਉਹਨਾਂ ਦੇ ਆਸ ਪਾਸ ਤੇ ਅੰਗ ਸੰਗ ਰਹੀਆਂ।

ਹਾਂਸੀ ਵਿਚ ਇਕ ਅਮੀਰ ਬਸ਼ੀਰ ਅਹਿਮਦ ਰਹਿੰਦਾ ਸੀ, ਰਾਜ ਪਲਟੇ ਦੇ ਕਾਰਨ ਉਹ ਹਿੰਦੂ ਤੋਂ ਮੁਸਲਮਾਨ ਬਣਿਆ ਸੀ, ਪਰ ਉਸ ਦਾ ਵਿਗੜਿਆ ਸੁਭਾਅ ਨਹੀਂ ਸੀ ਬਦਲਿਆ। ਉਹ ਹੰਕਾਰੀ, ਕਾਮੀ ਤੇ ਆਪ-ਹੁਦਰਾ ਸੀ। ਉਸ ਨੂੰ ਮਹਿਲ ਮੰਦਰਾਂ ਤੇ ਬਹੁਤੀ ਧਰਤੀ ਦਾ ਅਭਿਮਾਨ ਸੀ, ਉਸ ਅਭਿਮਾਨੀ ਨਾਲ ਉਸ ਦੀ ਅਕਲ ਵੀ ਬਦਲ ਗਈ ਸੀ, ਉਸ ਦੇ ਬਾਰੇ ਲੋਕਾਂ ਨੇ ਬਾਬਾ ਫਰੀਦ ਜੀ ਅਗੇ ਫਰਿਆਦ ਕੀਤੀ।

ਬਾਬਾ ਫਰੀਦ ਜੀ ਫਰਿਆਦ ਸੁਣ ਕੇ ਚੁਪ ਰਹਿੰਦੇ ਰਹੇ, ਇਕ ਦਿਨ ਇਸਤਰੀ-ਪੁਰਖ ਬਾਬਾ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ। ਉਹਨਾਂ ਦੀ ਉਮਰ ਵਡੇਰੀ ਸੀ ਤੇ ਸਰੀਰ ਬਲ-ਹੀਣ ਸੀ। ਉਹਨਾਂ ਨੇ ਫਰਿਆਦ ਕੀਤੀ 'ਅਸਾਂ ਦੀ ਜਵਾਨ ਲੜਕੀ ਨੂੰ ਬਸ਼ੀਰ ਅਹਿਮਦ ਨੇ ਮਹਿਲੀਂ ਪਾ ਲਿਆ ਹੈ, ਅਸੀਂ ਲੜਕੀ ਨੂੰ ਲੈਣ ਵਾਸਤੇ ਗਏ ਤਾਂ ਅਸਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਤਾ। ਅੱਜ ਬਲ ਨਹੀਂ, ਪੁੱਤਰਾਂ ਦਾ ਆਸਰਾ ਨਹੀਂ, ਆਪ ਦੇ ਕੋਲ ਆਏ ਹਾਂ, ਅਸਾਂ ਦੀ ਲੜਕੀ ਵਾਪਸ ਮੰਗਵਾ ਦਿਉ। ਰੱਬ ਦੇ ਬੰਦੇ ਦੁਖੀਆਂ ਦੇ ਯਾਰ ਹੋ, ਖੁਦਾ ਦੇ ਨਾਂ ਤੇ ਮਿਹਰ ਕਰੋ।'

ਬਾਬਾ ਫਰੀਦ ਜੀ ਨੇ ਉਹਨਾਂ ਦੀ ਬੇਨਤੀ ਸੁਣੀ, ਜ਼ਬਾਨੋਂ ਨਹੀਂ ਬੋਲੇ, ਪਰ ਤਸਬੀ (ਮਾਲਾ) ਦੇ ਮਣਕੇ ਤੋਰੀ ਗਏ।

'ਖੁਦਾ ਪਰ-ਵਿਦਗਾਰ ਸਭ ਕੁਛ ਵੇਖਦਾ ਹੈ, ਤੁਸਾਂ ਦੀ ਧੀ ਪਾਕ ਦਾਮਨ

ਰਹੇਗੀ। ਆ ਜਾਏਗੀ, ਹੰਕਾਰੀ ਦਾ ਹੰਕਾਰ ਇਸੇ ਬਹਾਨੇ ਹੀ ਪ੍ਰਮਾਤਮਾ ਨੇ ਸ਼ਾਇਦ ਦੂਰ ਕਰਨਾ ਹੋਏਗਾ।'

ਬਾਬਾ ਫਰੀਦ ਜੀ ਨੇ ਉਨ੍ਹਾਂ ਨੂੰ ਹੌਂਸਲਾ ਦਿੱਤਾ, ਉਨ੍ਹਾਂ ਦੇ ਅੱਥਰੂ ਸੁਕਾਏ।

ਉਧਰ ਬਸ਼ੀਰ ਅਹਿਮਦ ਜਦੋਂ ਕੰਨਿਆਂ ਦੇ ਕੋਲ ਹੋ ਕੇ ਮੰਦ ਨਜ਼ਰ ਨਾਲ ਦੇਖਣ ਲੱਗਾ ਤਾਂ ਉਸ ਦੇ ਢਿੱਡ ਵਿਚ ਪੀੜ ਹੋਣੀ ਸ਼ੁਰੂ ਹੋ ਗਈ। ਪੀੜ ਐਸੀ ਵਧੀ ਕਿ ਗੁਛਾ-ਮੁਛਾ ਹੋ ਕੇ ਬੈਠ ਗਿਆ ਤੇ ਪੀੜ ਦੀ ਖਬਰ ਘਰਦਿਆਂ ਨੂੰ ਦਿੱਤੀ। ਉਹ ਕੰਨਿਆ ਸਹਿਮੀ ਹੋਈ, ਮਹਿਲ ਦੀ ਇਕ ਨੁਕਰੇ ਬੈਠੀ ਰਹੀ।

ਪੀੜ ਵਧਦੀ ਗਈ, ਬਸ਼ੀਰ ਡਾਡਾਂ ਮਾਰਨ ਲੱਗਾ। ਉਹਦੀ ਮਾਂ ਤੇ ਤਿੰਨਾਂ ਪਤਨੀਆਂ ਨੂੰ ਚਿੰਤਾ ਪਈ। ਮਤਲਬ ਵਾਸਤੇ ਖੁਦਾ ਦਾ ਨਾਮ ਲੈਣ ਲਗੀਆਂ ਤੇ ਬਾਬਾ ਫਰੀਦ ਜੀ ਦੀ ਯਾਦ ਆਈ।

'ਬਾਬਾ ਫਰੀਦ ਜੀ ਪੁਜੇ ਹੋਏ ਰੱਬ ਦੇ ਪਿਆਰੇ ਹਨ, ਉਹਨਾਂ ਅਗੇ ਬੇਨਤੀ ਕਰਨੀ ਚਾਹੀਏ।' ਬਸ਼ੀਰ ਦੀ ਵੱਡੀ ਪਤਨੀ ਨੇ ਆਪਣੀ ਸੱਸ ਨੂੰ ਆਖਿਆ।

'ਹਕੀਮ ਵੱਲ ਮੁੰਡਾ ਭੇਜਿਆ ਹੈ, ਹਕੀਮ ਦੇ ਆਉਣ ਤੇ ਦੇਖਾ ਜਾਏਗਾ।' ਉਸ ਦੀ ਸੱਸ ਨੇ ਅੱਗੋਂ ਉੱਤਰ ਦਿੱਤਾ।

ਜਿਹੜਾ ਮੁੰਡਾ ਹਕੀਮ ਵਲ ਭੇਜਿਆ ਸੀ, ਉਹ ਖਾਲੀ ਮੁੜ ਆਇਆ ਹੈ, 'ਹਕੀਮ ਜੀ ਕਿਸੇ ਪਿੰਡ ਗਏ ਹਨ ਰੋਗੀ ਦੇਖਣ।' ਮੁੰਡੇ ਨੇ ਆਖਿਆ।

ਬਸ਼ੀਰ ਦੀ ਪੇਟ ਪੀੜਾ ਵਧਦੀ ਗਈ, ਉਹ ਡਾਡਾਂ ਮਾਰਨ ਲੱਗ ਪਿਆ। ਉਸ ਦੀਆਂ ਅੱਖਾਂ ਅੱਗੇ ਹਨੇਰਾ ਆਇਆ ਤੇ ਨਾਲ ਹੀ ਡਰਾਉਣੀਆਂ ਝਾਕੀਆਂ ਆਉਣ ਲੱਗੀਆਂ। ਉਸ ਦਾ ਲੂੰ ਲੂੰ ਡਰ ਗਿਆ।

'ਮੰਜਾ ਚੁਕਵਾਉ ਤੇ ਬਾਬਾ ਫਰੀਦ ਸ਼ਕਰਗੰਜ ਦੇ ਦਰਬਾਰ ਵਿਚ ਲੈ ਚਲੋ, ਉਹ ਖੁਦਾ ਦੇ ਯਾਰ ਹਨ। ਦਇਆਵਾਨ, ਜਰੂਰ ਦੁਖ ਦੂਰ ਕਰਨਗੇ।' ਉਹਨਾਂ ਦੇ ਘਰ ਦੇ ਇਕ ਸੇਵਕ ਨੇ ਸਲਾਹ ਦਿਤੀ। ਉਹ ਬਾਬਾ ਫਰੀਦ ਜੀ ਨੂੰ ਮੰਨਦਾ ਤੇ ਉਨ੍ਹਾਂ ਦੇ ਦਰਬਾਰ ਵਿਚ ਹਾਜ਼ਰ ਹੁੰਦਾ ਰਹਿੰਦਾ ਸੀ।

ਉਸ ਦੀ ਸਲਾਹ ਉਤੇ ਅਮਲ ਹੋਇਆ। ਬਸ਼ੀਰ ਦਾ ਮੰਜਾ ਚੁਕਵਾ ਕੇ ਬਾਬਾ ਫਰੀਦ ਜੀ ਦੇ ਦਰਬਾਰ ਵਿਚ ਜਾ ਰਖਿਆ।

ਬਸ਼ੀਰ ਦਾ ਮੰਜਾ ਦੇਖ ਕੇ ਫਰੀਦ ਜੀ ਨੇ ਬਚਨ ਉਚਾਰਿਆ—

*ਮ: ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥*
*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥*

ਭਾਵ—ਹੰਕਾਰੀ ਤੇ ਜਵਾਨੀ ਮਤੇ ਹੰਕਾਰੀ ਪੁਰਖ ਇਉਂ ਹੀ ਜਗਤ ਤੋਂ ਖਾਲੀ ਜਾਂਦੇ ਹਨ, ਜਿਵੇਂ ਬਹੁਤੀ ਬਾਰਸ਼ ਹੋਣ ਤੇ ਵੀ ਉਚੇ ਟਿੱਬੇ ਖਾਲੀ ਰਹਿੰਦੇ ਹਨ।

ਬਾਬਾ ਜੀ ਦੇ ਦਰਬਾਰ ਵਿਚ ਉਸ ਵੇਲੇ ਚੋਖੇ ਸ਼ਰਧਾਲੂ ਤੇ ਦੁਖੀਏ ਬੈਠੇ ਹੋਏ ਅੱਲਾ ਦਾ ਨਾਂ ਜਪ ਰਹੇ ਸਨ। ਸਾਰਿਆਂ ਨੇ ਬਸ਼ੀਰ ਦੇ ਮੰਜੇ ਵਲ ਦੇਖਿਆ।

'ਇਸ ਨੂੰ ਕਿਉਂ ਲੈ ਕੇ ਆਏ ਹੋ ?' ਬਾਬਾ ਫਰੀਦ ਜੀ ਨੇ ਪੁਛ ਕੀਤੀ।

'ਪੀੜ ਹੁੰਦੀ ਹੈ, ਮਿਹਰ ਕਰੋ ! ਕੋਈ ਦੁਆ ਦਾਰੂ ਬਖਸ਼ੋ। ਪੀੜ ਨਾਲ ਵਿਆਕੁਲ ਹੋ ਰਿਹਾ ਹੈ।' ਬਸ਼ੀਰ ਦੀ ਮਾਂ ਨੇ ਉੱਤਰ ਦਿੱਤਾ।

'ਜਿਸ ਕੰਨਿਆਂ ਦੀ ਫਰਿਆਦ ਕਾਰਨ ਪੀੜ ਹੋਈ ਹੈ, ਉਹ ਤਾਂ ਤੁਸਾਂ ਦੇ ਮਹਿਲਾਂ ਵਿਚ ਹੈ। ਉਸ ਦਾ ਤੇ ਉਸ ਦੇ ਮਾਂ ਬਾਪ ਦਾ ਰੋਣਾ ਪੀੜ ਹੈ, ਮੰਦੇ ਕੰਮ ਕਰਨ ਵਾਲਿਆਂ ਨੂੰ ਐਸੀ ਪੀੜਾ ਹੁੰਦੀ ਹੈ।'

'ਮੈਨੂੰ ਤਾਂ ਕੁਝ ਪਤਾ ਨਹੀਂ ਦਰਵੇਸ਼ ਜੀ !' ਬਸ਼ੀਰ ਦੀ ਮਾਂ ਨੇ ਹੱਥ ਜੋੜ ਕੇ ਕਿਹਾ।

'ਤੁਸਾਂ ਨੂੰ ਪਤਾ ਨਹੀਂ, ਠੀਕ ਹੈ....ਪਰ ਜਿਸ ਨੂੰ ਪੀੜ ਹੁੰਦੀ ਹੈ, ਉਸ ਨੂੰ ਪਤਾ ਹੈ।' ਬਾਬਾ ਜੀ ਨੇ ਬਚਨ ਕੀਤਾ। 'ਇਸ ਨੂੰ ਲੈ ਜਾਉ, ਕੰਨਿਆਂ ਨੂੰ ਅਜ਼ਾਦ ਕਰੋ।'

ਬਸ਼ੀਰ ਨੂੰ ਇਉਂ ਮਲੂਮ ਹੋਇਆ ਜਿਵੇਂ ਉਹ ਹੌਲੀ-ਹੌਲੀ ਸੌਂਦਾ ਜਾਂਦਾ ਸੀ, ਉਸ ਨੇ ਬਾਬਾ ਫਰੀਦ ਜੀ ਦੇ ਬਚਨ ਸੁਣ ਲਏ ਸਨ, ਉਹ ਬੋਲ ਨਾ ਸਕਿਆ।

'ਮਿਹਰਾਂ ਦੇ ਦਾਤਾ ! ਮੈਂ ਹੁਣੇ ਲਿਆਉਂਦੀ ਹਾਂ ਕੰਨਿਆਂ ਨੂੰ ਮਹਿਲਾਂ ਵਿਚੋਂ ਲੱਭ ਕੇ, ਮੇਰੇ ਪੁੱਤਰ ਨੂੰ ਕੋਈ ਦੁਆ ਦਾਰੂ ਦਿਉ। ਇਸ ਦੀ ਜਾਨ ਬਚ ਜਾਏ।'

ਬਸ਼ੀਰ ਨੂੰ ਬਾਬਾ ਜੀ ਦੇ ਦਰਬਾਰ ਵਿਚ ਸਫ ਉਤੇ ਲਿਟਾ ਦਿਤਾ। ਮੰਜਾ ਬਾਹਰ ਜਾ ਰਖਿਆ, ਬਸ਼ੀਰ ਨੇ ਉਠ ਕੇ ਬੈਠਣ ਦਾ ਜਤਨ ਕੀਤਾ, ਪਰ ਉਹ

ਉਠ ਕੇ ਬੈਠ ਨਾ ਸਕਿਆ। ਉਸ ਨੂੰ ਪੀੜ ਸੀ ਤੇ ਉਸਦੀਆਂ ਅੱਖਾਂ ਦੇ ਅਗੇ ਕੁਝ ਡਰਾਉਣੀਆਂ ਝਾਕੀਆਂ ਆਉਣ ਲਗ ਪਈਆਂ ਸਨ। ਸਾਰੀ ਖੇਡ ਉਸ ਨੂੰ ਸਮਝਾਉਣ ਲਈ ਬਾਬਾ ਫਰੀਦ ਜੀ ਕੌਤਕ ਕਰ ਰਹੇ ਸਨ। ਫੱਕਰ ਦੇ ਮਨ ਦੀ ਮੌਜ, ਉਹਨਾਂ ਨੇ ਇਹ ਸਲੋਕ ਉਚਾਰਿਆ—

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥*
*ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥*

ਭਾਵ ਅਰਥ—ਜਿਵੇਂ ਕਪਾਹ ਦੇ ਵੜੇਵੇਂ ਤੋਂ ਰੂੰ ਅੱਡ ਕਰਨ ਲਈ ਵੇਲਣੇ ਵਿਚੋਂ ਦੀ ਕਪਾਹ ਨੂੰ ਵੇਲਿਆ ਜਾਂਦਾ ਹੈ, ਤਿਲਾਂ ਵਿਚੋਂ ਤੇਲ ਕੱਢਣ ਲਈ ਉਹਨਾਂ ਨੂੰ ਕੋਹਲੂ ਵਿਚ ਪੀੜਿਆ ਜਾਂਦਾ ਹੈ, ਕਾਗਜ ਬਣਾਉਣ ਲਈ ਉਸ ਦਾ ਮਸਾਲਾ ਕੁਟਿਆ ਤੇ ਮਲਿਆ ਜਾਂਦਾ ਹੈ ਚੁਲ੍ਹੇ ਵਿਚ ਕੋਇਲੇ ਸਾੜੇ ਜਾਂਦੇ ਹਨ, ਤਿਵੇਂ ਉਹ ਇਸਤਰੀ-ਪੁਰਖ ਜਿਹੜੇ ਕੁਕਰਮ, ਪਾਪ ਕਰਮ ਕਰਦੇ ਹਨ, ਉਹਨਾਂ ਦੀਆਂ ਰੂਹਾਂ ਨੂੰ ਐਸੀਆਂ ਸਜਾਵਾਂ ਮਿਲਣਗੀਆਂ। ਉਹ ਇਸ ਦੁਨੀਆਂ ਵਿਚ ਵੀ ਦੁਖ ਪਾਉਂਦੇ ਹਨ ਤੇ ਅਗਲੀ ਦੁਨੀਆਂ ਵਿਚ ਹਿਸਾਬ ਦੇਣਗੇ ਤੇ ਸਜ਼ਾ ਲੈਣਗੇ। ਜੀਉਂਦੇ ਜੀ ਅਵਾਜ਼ਾਂ ਦੇ ਕੇ ਗੁਰਮੁਖ ਤੇ ਦਰਵੇਸ਼ ਸਮਝਾਉਂਦੇ ਹਨ, ਪਰ ਸੁਣਦਾ ਕੋਈ ਨਹੀਂ—

*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥*
*ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥*
*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*
*ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥*
*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥*
*ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥*
*ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥*
*ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥੧॥*

ਦੁਨਿਆਵੀ ਮਿਸਾਲ ਦੇ ਕੇ ਫਰੀਦ ਜੀ ਦੁਨੀਆਂ ਦੇ ਜੀਆਂ ਨੂੰ ਸੰਬੋਧਨ

ਕਰਦੇ ਹਨ ਕਿ ਜਿਵੇਂ ਇਕ ਲੜਕੀ ਦੀ ਮੰਗਣੀ (ਸ਼ਗਨ ਤੋਰ ਦਿਤਾ ਜਾਂਦਾ ਹੈ) ਕੀਤੀ ਜਾਂਦੀ ਹੈ ਤੇ ਉਸੇ ਵੇਲੇ ਵਿਆਹ ਦਾ ਦਿਨ ਮਿਥਿਆ ਜਾਂਦਾ ਹੈ। ਜਿਸ ਨਾਲ ਲੜਕੀ ਮੰਗੀ ਜਾਂਦੀ ਹੈ, ਉਸ ਮਿਥੇ ਦਿਨ ਪਰ ਲਾੜੇ ਨੇ ਆ ਜਾਣਾ ਤੇ ਉਸ ਲੜਕੀ ਨੂੰ ਵਿਆਹ ਕੇ ਲੈ ਜਾਣਾ ਹੁੰਦਾ ਹੈ। ਤਿਵੇਂ ਜਿਸ ਦਿਨ ਜੀਵ ਜਨਮ ਲੈਂਦਾ ਹੈ, ਉਸੇ ਦਿਨ ਮੌਤ ਦਾ ਦਿਨ ਮੁਕੱਰਰ ਹੋ ਜਾਂਦਾ ਹੈ, ਮਲਕ (ਮੌਤ ਦਾ ਫਰਿਸ਼ਤਾ) ਆ ਹਾਜਰ ਹੁੰਦਾ ਹੈ ਤੇ ਜੀਵ ਆਤਮਾ ਨੂੰ ਲੈ ਜਾਂਦਾ ਹੈ। ਜਿੰਦ ਨੂੰ ਲਿਜਾਣ ਸਮੇਂ ਸਰੀਰ ਨੂੰ ਤੰਗ ਕਰਦਾ ਹੈ, ਉਸ ਵੇਲੇ ਕਿਸੇ ਦੇ ਗਲ ਲਗਣਾ ਵਹੁਟੀ ਜਿੰਦ ਨੂੰ ਔਖਾ ਹੁੰਦਾ ਹੈ, ਆਪਣੇ ਕਰਮ ਤੇ ਅਗਿਆਨਤਾ ਦੀ ਸਮਝ ਲਗਦੀ ਹੈ। ਜੀਵ-ਆਤਮਾ (ਜਿੰਦ) ਰੋਣ ਦਾ ਜਤਨ ਕਰਦੀ ਹੈ।

ਅਗੇ ਬਾਬਾ ਜੀ ਆਖਦੇ ਹਨ—ਸਿਆਣੇ ਪੁਰਖ ਗਿਆਨੀ, ਦਰਵੇਸ਼, ਔਲੀਏ, ਸੰਤ, ਮਹਾਤਮਾ ਅਵਾਜ਼ਾਂ ਦਿੰਦੇ ਰਹੇ ਕਿ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕੀਤਾ ਜਾਏ, ਭਜਨ ਸੇਵਾ ਆਦਿਕ, ਨੇਕੀ ਦਾ ਕੰਮ ਕਰੇ, ਜੇ ਜਮਾਂ ਦੇ ਔਖੇ ਰਾਹ ਤੋਂ ਬਚਣਾ ਹੈ। ਜਮਾਂ ਦਾ ਰਾਹ ਵਾਲ ਤੋਂ ਵੀ ਨਿੱਕਾ ਹੈ, ਜਿਥੋਂ ਦੀ ਜੀਵ ਆਤਮਾ ਨੇ ਲੰਘਣਾ ਹੁੰਦਾ ਹੈ, ਜਿਸ ਨੇ ਪਾਪ ਕਰਮ ਕੀਤੇ ਹੁੰਦੇ ਹਨ ਤੇ ਮਾਲਿਕ ਪ੍ਰਮਾਤਮਾ ਨੂੰ ਵਿਸਾਰ ਦਿਤਾ ਹੁੰਦਾ ਹੈ, ਉਸ ਵੇਲੇ ਕੋਈ ਗੱਲ ਨਾ ਸੁਣਦਾ ਰਿਹਾ। ਉਹੋ ਜੀਵ-ਆਤਮਾ ਸਫਲ ਜੀਵਨ ਪ੍ਰਾਪਤ ਕਰਦੀ ਹੈ ਤੇ ਜਮਾਂ ਦੇ ਰਾਹ ਤੋਂ ਬਚਦੀ ਹੈ, ਜਿਸ ਨੇ ਦਇਆ, ਧਰਮ, ਨੇਕੀ ਤੇ ਸਿਮਰਨ ਵਲ ਧਿਆਨ ਕੀਤਾ ਹੁੰਦਾ ਹੈ, ਜੀਵਨ ਯਾਦ ਸਾਰਿਆਂ ਨੂੰ ਹੈ, ਪਰ ਮੌਤ ਨੂੰ ਕੋਈ ਯਾਦ ਨਹੀਂ ਰਖਦਾ ਜਦੋਂ ਕਿ ਹਿਸਾਬ ਹੋਣਾ ਹੈ।

ਬਸ਼ੀਰ ਦੀ ਦਰਦ ਇਕ ਦਮ ਬੰਦ ਹੋ ਗਈ, ਜਦੋਂ ਉਹ ਕੰਨਿਆਂ ਬਾਬਾ ਫਰੀਦ ਜੀ ਦੇ ਦਰਬਾਰ ਵਿਚ ਆ ਪੁਜੀ ਤੇ ਆਪਣੇ ਮਾਂ ਬਾਪ ਨੂੰ ਮਿਲ ਪਈ। ਦਰਬਾਰ ਵਿਚ ਬੈਠਿਆਂ ਨੇ ਸਾਰਾ ਕੌਤਕ ਦੇਖਿਆ ਤਾਂ ਬਾਬਾ ਜੀ ਦੀ ਮਹਿਮਾ ਕਰਨ ਲਗੇ।

'ਜਾਓ ਘਰ, ਅੱਲਾ ਨੂੰ ਯਾਦ ਕਰੋ, ਕਿਸੇ ਕੰਨਿਆਂ ਵਲ ਬੁਰੀ ਨਿਗਾਹ

ਨਾਲ ਨਹੀਂ ਦੇਖਣਾ। ਜੇ ਦੇਖੋਗੇ ਤਾਂ ਇਸੇ ਤਰ੍ਹਾਂ ਪੀੜਾ ਹੋਵੇਗੀ।'

ਬਸ਼ੀਰ ਆਪਣੇ ਮਹਿਲਾਂ ਵਿਚ ਗਿਆ ਤਾਂ ਉਸ ਦਾ ਜੀਵਨ ਇਕ ਦਮ ਬਦਲ ਗਿਆ। ਉਹ ਫਕੀਰੀ ਸੁਭਾਅ ਵਾਲਾ ਬਣ ਗਿਆ ਤੇ ਬਾਬਾ ਫਰੀਦ ਜੀ ਦੇ ਡੇਰੇ ਪੁਜ ਕੇ ਸੇਵਾ ਕਰਨ ਲੱਗਾ।

ਬਾਬਾ ਫਰੀਦ ਜੀ ਹਾਂਸੀ ਵਿਚ ੨੦ ਸਾਲ ਰਹੇ, ਸਾਰੇ ਇਲਾਕੇ ਨੂੰ ਪ੍ਰਮਾਤਮਾ ਭਗਤੀ ਵਲ ਲਾਇਆ। ਪਹਿਲਾਂ ਲੋਕ ਜਾਂਗਲੀ ਸੁਭਾਅ ਤੇ ਚੋਰੀ ਯਾਰੀ ਵਾਲੇ ਮਨਮਤੀਏ ਸਨ। ਜੀਵਨ ਦੀ ਨਵੀਂ ਰੌਂ ਪੈਦਾ ਕੀਤੀ।

ਪਰ ਬਾਬਾ ਜੀ ਨੂੰ ਇਸ ਗੱਲ ਦੀ ਚਿੰਤਾ ਰਹਿੰਦੀ ਕਿ ਉਹਨਾਂ ਨੂੰ ਆਪ ਬੰਦਗੀ ਤੇ ਤਪਸਿਆ ਕਰਨ ਦਾ ਮੌਕਾ ਨਾ ਮਿਲਦਾ, ਲੋਕਾਂ ਦੀ ਭੀੜ ਤੋਂ ਤੰਗ ਆ ਗਏ ਤੇ ਕਿਸੇ ਇਕਾਂਤ ਅਸਥਾਨ ਦੀ ਭਾਲ ਕਰਨ ਲੱਗੇ। ਆਪ ਚਿਲ੍ਹੀਏ ਕਟਦੇ ਸਨ, ਪਰ ਦੁਖੀਏ ਚੀਕਾਂ ਮਾਰ ਕੇ ਜਦੋਂ ਅਵਾਜ਼ਾਂ ਦਿੰਦੇ ਤਦੋਂ ਉਹਨਾਂ ਦਾ ਚਿਲ੍ਹੀਆ ਅਧੂਰਾ ਰਹਿ ਜਾਂਦਾ। ਪ੍ਰਮਾਤਮਾ ਦੇ ਚਰਨਾਂ ਨਾਲੋਂ ਸੁਰਤ ਟੁਟ ਜਾਂਦੀ, ਆਪ ਵਿਆਕੁਲ ਹੋ ਉਠਦੇ। ਬਾਬਾ ਜੀ ਦੇ ਗੁਣ ਉਹਨਾਂ ਨੂੰ ਬੇ-ਚੈਨ ਕਰਦੇ ਸਨ, ਦੁਖੀਆਂ ਤੇ ਦਰਸ਼ਕਾਂ ਦੀਆਂ ਭੀੜਾਂ ਚਵੀ ਘੰਟੇ ਹੀ ਦਰਬਾਰ ਵਿਚ ਹਾਜ਼ਰ ਰਹਿੰਦੀਆਂ।

# ਬਾਬਾ ਫਰੀਦ ਜੀ ਪਾਕਪਟਨ ਵਿਚ

*ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥*
*ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥੬੩॥*

ਸੰਤਾਂ, ਜੋਗੀਆਂ, ਸੂਫੀ ਫਕੀਰਾਂ ਨੇ ਈਸ਼ਵਰ-ਭਗਤੀ ਦੀ ਜਿੰਨੀ ਵੀ ਕਵਿਤਾ (ਬਾਣੀ) ਰਚੀ ਹੈ, ਸਭ ਵਿਚ ਪ੍ਰਚਲਤ ਮਨੁਖੀ ਜੀਵਨ ਦੀਆਂ ਉਦਾਹਰਣਾਂ ਦਿਤੀਆਂ ਹਨ ਤਾਂ ਕਿ ਸਧਾਰਨ ਬੁਧੀ ਵਾਲੇ ਪੁਰਖ ਨੂੰ ਵੀ ਸਮਝ ਆ ਸਕੇ। ਬਾਬਾ ਫਰੀਦ, ਬੁਲ੍ਹੇ ਸ਼ਾਹ ਅਤੇ ਸ਼ਾਹ ਹੁਸੈਨ ਦੀਆਂ ਕਾਫੀਆਂ ਪੜ੍ਹਨ ਤੇ ਵਿਚਾਰਨ ਤੋਂ ਪਤਾ ਚਲਦਾ ਹੈ, ਗੁਰਬਾਣੀ ਵਿਚ ਵੀ ਉਦਾਹਰਣਾਂ ਪ੍ਰਚਲਤ

ਜੀਵਨ ਦੀਆਂ ਹਨ।

ਬਾਬਾ ਫਰੀਦ ਜੀ ਜਦੋਂ ਲੋਕ-ਭੀੜ ਤੋਂ ਤੰਗ ਆਏ, ਇਕਾਂਤ ਵਿਚ ਬੰਦਗੀ ਕਰਨ ਦਾ ਮੌਕਾ ਨਾ ਮਿਲਦਾ ਵੇਖ ਕੇ ਬੰਦਗੀ, ਜੀਵਨ ਅਥਵਾ ਫਕੀਰੀ ਤੋਂ ਨਿਰਾਸ਼ ਹੋ ਕੇ ਬਚਨ ਕੀਤਾ—

ਜਿਵੇਂ ਕੁਆਰੀ ਕੰਨਿਆਂ ਨੂੰ ਵਿਆਹ ਕਰਾਉਣ ਦਾ ਚਾਅ ਹੁੰਦਾ ਹੈ, ਪਰ ਜਦੋਂ ਵਿਆਹ ਪਿਛੋਂ ਦੁਨਿਆਵੀ ਝਗੜੇ ਆ ਘੇਰਦੇ ਹਨ ਤਾਂ ਉਹੋ ਕੰਨਿਆਂ ਪਛਤਾਵਾ ਕਰਦੀ ਹੈ ਕਿ ਵਿਆਹ ਨਹੀਂ ਸੀ ਕਰਵਾਉਣਾ ਚਾਹੀਦਾ, ਪਰ ਬਹੁਤਾ ਪਛਤਾਵਾ ਇਸ ਗੱਲ ਦਾ ਹੈ ਕਿ ਮੁੜ ਕੁਆਰਾਪਨ ਪ੍ਰਾਪਤ ਨਹੀਂ ਹੋ ਸਕਦਾ। ਪੁਲ ਹੇਠੋਂ ਦੀ ਲੰਘਿਆ ਪਾਣੀ ਤੇ ਬੀਤਿਆ ਸਮਾਂ ਮੁੜ ਪ੍ਰਾਪਤ ਨਹੀਂ ਹੁੰਦਾ।

ਇਕ ਸਿਆਣੇ ਜਗਿਆਸੂ ਨੇ ਇਸ ਸਲੋਕ ਤੇ ਸ਼ੰਕਾ ਪ੍ਰਗਟ ਕੀਤੀ, ਉਸ ਨੂੰ ਸਮਝ ਨਹੀਂ ਲਗੀ ਕਿ ਰੱਬੀ ਕੁਦਰਤ ਹੈ, ਸ਼ਾਦੀ ਹੋਣੋਂ ਤੇ ਦੁਨੀਆਦਾਰੀ ਤੇ ਮਾਮਲੇ ਪੈਣੇ, ਪਛਤਾਵਾ ਕਿਉਂ ਇਹ ਤਾਂ ਮਨੁਖੀ ਜੀਵਨ ਦੀ ਸਧਾਰਨ ਤੇ ਕੁਦਰਤੀ ਲਹਿਰ ਹੈ, ਸੰਸਾਰ ਦੀ ਹੋਂਦ ਹੈ, ਸਾਰੀ ਉਮਰ ਕੁਆਰੇ ਰਹਿਣ, ਤਾਂ ਜੀਵਨ ਲਹਿਰ ਅਗੇ ਕਿਵੇਂ ਵਧੇ, ਜੋ ਕਈ ਲੱਖ ਸਾਲਾਂ ਤੋਂ ਚਲ ਰਹੀ ਹੈ।

ਅੰਤ੍ਰੀਵ ਭਾਵ ਹੈ ਕਿ ਜਦੋਂ ਮਨੁਖ ਕਿਸੇ ਕਿੱਤੇ ਨੂੰ ਸਿਖਣਾ ਚਾਹੁੰਦਾ ਹੈ, ਕਿੱਤੇ ਨੂੰ ਜੀਵਨ ਉਦੇਸ਼ ਬਣਾਉਂਦਾ ਹੈ, ਤਦੋਂ ਉਸ ਨੂੰ ਬਹੁਤ ਚਾਅ ਹੁੰਦਾ ਹੈ, ਪਰ ਜਦ ਕਿੱਤੇ ਵਿਚ ਸਫਲਤਾ ਹੁੰਦੀ ਹੈ ਤਾਂ ਰੁਚੀ ਵਧ ਜਾਂਦੀ ਹੈ। ਚੈਨ ਕਰਨ ਨੂੰ ਸਮਾਂ ਨਹੀਂ ਮਿਲਦਾ, ਉਸੇ ਵੇਲੇ ਘਬਰਾ ਜਾਈਦਾ ਹੈ। ਬਾਬਾ ਫਰੀਦ ਜੀ ਨੇ ਆਪਣਾ ਜੀਵਨ ਦ੍ਰਿਸ਼ਟਾਂਤ ਦਿਤਾ—ਜਦੋਂ ਮਾਤਾ ਜੀ ਦੇ ਆਖੇ ਫਕੀਰੀ ਧਾਰਨ ਕੀਤੀ, ਘੋਰ ਤਪਸਿਆ ਕਰਨ ਦਾ ਮਨ ਵਿਚ ਇਸ਼ਕ ਹੋਇਆ ਤਦੋਂ ਖੁਸ਼ੀ ਸੀ, ਲੂੰ ਲੂੰ ਪ੍ਰਸੰਨ ਸੀ, ਪਰ ਤਪਸਿਆ ਦੇ ਪਿਛੋਂ ਮੁਰਸ਼ਦ ਦੀ ਥਾਪਨਾ ਨਾਲ ਕੁਝ ਪ੍ਰਾਪਤ ਹੋਇਆ। ਉਸ ਪ੍ਰਾਪਤੀ ਨੂੰ ਖੋਹਣ ਲਈ ਹਜ਼ਾਰਾਂ ਆ ਹਾਜ਼ਰ ਹੁੰਦੇ ਹਨ, ਹੁਣ ਪਛਤਾਵਾ ਹੈ ਕਿ ਜੇ ਫਕੀਰ ਨਾ ਬਣਦੇ ਤੇ ਆਰਾਮ ਸ਼ਾਂਤੀ ਨਾਲ ਰਹਿੰਦੇ। ਕਦੀ ਕਦੀ ਤਾਂ ਇਹ ਵੀ ਮਨ ਵਿਚ ਆਉਂਦਾ ਹੈ—

*ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥*
*ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥*

ਜਦੋਂ ਦਾਈ ਨੇ ਜਨਮ ਵੇਲੇ ਨਾੜੂ ਛੇੜਿਆ ਸੀ, ਜੇਕਰ ਉਸ ਵੇਲੇ ਗਲਾ ਵੀ ਕਟ ਦਿੰਦੀ ਤਾਂ ਸਾਰੇ ਮਾਮਲੇ ਮੁਕ ਜਾਂਦੇ, ਨਾ ਉਮਰ ਵੱਡੀ ਹੁੰਦੀ ਤੇ ਨਾ ਤੰਗ ਹੋਣਾ ਪੈਂਦਾ ।

ਬਾਬਾ ਫਰੀਦ ਜੀ ਇਕ ਤਗੜੇ ਗ੍ਰਿਹਸਤੀ ਸਨ । ਚਾਰ ਪਤਨੀਆਂ ਤੇ ਪੁੱਤਰ, ਸਭ ਤੋਂ ਵਧ ਪਿਆਰ ਦਰਵੇਸ਼ੀ (ਭਗਤੀ) ਨਾਲ ਸੀ ।

ਹਾਂਸੀ ਸ਼ਹਿਰ ਤੋਂ ਬਾਬਾ ਜੀ ਦਾ ਮਨ ਉਚਾਟ ਹੋ ਗਿਆ, ਉਹਨਾਂ ਨੇ ਹਾਂਸੀ ਦਾ ਡੇਰਾ ਕੁਝ ਸਿਆਣੇ ਫਕੀਰਾਂ ਨੂੰ ਸੌਂਪ ਕੇ ਟੱਬਰ ਨੂੰ ਵੀ ਹਾਂਸੀ ਛੱਡ ਕੇ ਆਪ ਹੌਲੀ-ਹੌਲੀ ਮੁਲਤਾਨ ਵਲ ਚਲ ਪਏ । ਹਾਂਸੀ ਤੋਂ ਮੁਲਤਾਨ ਤਕ ਸਾਰੇ ਦਾ ਸਾਰਾ ਇਲਾਕਾ ਖੁਸ਼ਕ ਤੇ ਘਟ ਵਸੋਂ ਵਾਲਾ ਸੀ, ਖੁਸ਼ਕ ਇਲਾਕੇ ਵਿਚ ਜੰਡ ਤੇ ਕਰੀਰ ਦੇ ਬਹੁਤ ਰੁਖ ਸਨ, ਰਸਤਾ ਕਠਿਨ ਸੀ ।

ਬਾਬਾ ਜੀ ਘੋੜੇ ਉਤੇ ਸਵਾਰ ਸਨ ਤੇ ਨਾਲ ਦੇ ਸੇਵਕ ਜਿਥੇ ਰਾਤ ਪੈਂਦੀ ਉਥੇ ਰੁਕਦੇ, ਦਰਿਆ ਸਤਲੁਜ ਨੂੰ ਪਾਰ ਕਰ ਕੇ ਮੁਲਤਾਨ ਜ਼ਿਲ੍ਹੇ ਦੀ ਧਰਤੀ ਉਤੇ ਚਰਨ ਰਖੇ । ਮੁਲਤਾਨ ਸ਼ਹਿਰ ਵਿਚ ਜਾਣ ਦੀ ਥਾਂ ਸਤਲੁਜ ਦੇ ਕਿਨਾਰੇ ਵਸਦੇ ਕਸਬੇ 'ਅਜੋਧਨ' ਵਿਚ ਹੀ ਰੁਕ ਗਏ । ਦਰਖਤਾਂ ਦੀ ਛਾਂ ਹੇਠ ਮਸੀਤ ਸੀ, ਉਸ ਮਸੀਤ ਵਿਚ ਡੇਰਾ ਲਾ ਦਿੱਤਾ ।

ਜੋਧੀਆ ਕਬੀਲੇ ਦਾ ਵਸਾਇਆ ਅਜੋਧਨ ਪੂਰਬ ਮਸੀਹ ਕਾਲ ਤੋਂ ਵਸਦਾ ਸੀ, ਪਛਮੀ ਸ਼ਕਤੀਆਂ ਜਦੋਂ ਵੀ ਭਾਰਤ ਉਤੇ ਚੜ੍ਹਾਈ ਕਰ ਕੇ ਆਈਆਂ, ਤਾਂ ਇਸੇ ਸ਼ਹਿਰ ਵਿਚੋਂ ਦੀ ਲੰਘੀਆਂ । ਇਤਿਹਾਸ ਸਾਖੀ ਭਰਦਾ ਹੈ ਕਿ ਸਤਲੁਜ ਦਾ ਇਹ ਪਤਨ ਮਹਿਮੂਦ ਗਜ਼ਨਵੀ ਤੇ ਹੋਰ ਜਰਵਾਣਿਆਂ ਦੇ ਅਗੇ ਵਧਣ ਲਈ ਮਸ਼ਹੂਰ ਪੱਤਣ ਰਿਹਾ । ਡੇਰਾ ਗਾਜ਼ੀ ਖਾਂ ਤੇ ਡੇਰਾ ਇਸਮੈਲ ਖਾਂ ਤੋਂ ਆਉਣ ਵਾਲੀਆਂ ਸੜਕਾਂ ਇਥੇ ਮਿਲਦੀਆਂ ਹਨ, ਮੁਲਤਾਨ ਤੇ ਹੜਪੇ ਵਾਲੀ ਸੜਕ ਵੀ ਆਉਂਦੀ ਹੈ । ੧੦੭੯ ਈ: ਵਿਚ ਇਹ ਇਲਾਕਾ ਇਬਰਾਹੀਮ ਗਜ਼ਨਵੀ ਨੇ ਸ਼ੁਰੂ ਕੀਤਾ ਸੀ । ਉਸ ਤੋਂ ਪਹਿਲਾਂ ੬੭੭ ਈ: ਵਿਚ ਸ਼ਬਗਤ

ਗੀਨ ਨੇ ਅਜੋਧਨ ਦੇ ਕਿਲ੍ਹੇ ਨੂੰ ਹਿੰਦੂ ਰਾਜੇ ਕੋਲੋਂ ਜਿਤਿਆ ਤੇ ਲੋਕਾਂ ਨੂੰ ਮੁਸਲਮਾਨ ਬਣਾਇਆ, ਪਿਛੋਂ ਜਿਹੜਾ ਵੀ ਆਉਂਦਾ ਗਿਆ ਇਸ ਨੂੰ ਫਤਹ ਕਰਦਾ ਗਿਆ ਤੇ ਮਸੀਤਾਂ ਬਣਾਉਂਦਾ ਗਿਆ। ਬਹੁਤ ਲੋਕ ਸ਼ਹਿਰ ਛਡ ਕੇ ਨੱਸ ਵੀ ਜਾਂਦੇ ਰਹੇ।

ਅਜੋਧਨ ਸ਼ਹਿਰ ਦਾ ਨਾਂ ਪਾਕ ਪਟਨ ਬਾਬਾ ਫਰੀਦ ਜੀ ਦੀ ਬਖਸ਼ਿਸ਼ ਨਾਲ ਬਦਲਿਆ ਗਿਆ। ਪਾਕ-ਪਵਿਤਰ ਅਤੇ ਪਟਨ-ਪੱਤਨ ਭਾਵ ਕਿ ਸਤਲੁਜ ਦਾ 'ਪਾਕ ਪੱਤਨ' ਅਕਬਰ ਦੇ ਰਾਜ ਕਾਲ ਵਿਚ ਨਿਰਾ ਪੱਤਨ ਹੀ ਰਿਹਾ।

ਬਾਬਾ ਫਰੀਦ ਜੀ ਰੱਬੀ-ਰੰਗ ਵਿਚ ਰਤੇ ਮਸਤਾਨੇ ਫਕੀਰ ਹੋ ਚੁਕੇ ਸਨ, ਮੁਰਸ਼ਦ ਦਾ ਖਿਆਲ ਆਉਂਦਾ ਤਾਂ ਉਸਦੀ ਉਸਤਤ ਕਰਦੇ ਹੋਏ ਨਚਨ ਤੇ ਗਾਉਣ ਲਗ ਪੈਂਦੇ। ਕਦੀ ਖੁਦਾ ਦੀ ਸੋਭਾ ਕਰਦੇ ਹੋਏ ਦੀਵਾਨੇ ਹੋ ਜਾਂਦੇ ਮਨ ਤੇ ਤਨ ਰੱਬੀ ਪਿਆਰ ਵਿਚ ਰੰਗਿਆ ਰਹਿੰਦਾ।

ਇਕ ਦਿਨ ਸੈਰ ਕਰਦੇ ਹੋਏ ਬਾਬਾ ਜੀ ਬਸ਼ਾਰ-ਖਵਾਹ ਨਾਲੇ ਵਲ ਹੋਏ, ਇਹ ਨਾਲਾ ਕੁਝ ਡੂੰਘਾ ਹੋ ਗਿਆ ਸੀ ਤੇ ਪੱਤਨ ਦੀ ਲੋੜ ਸੀ ਉਸ ਦਾ ਨਿਰਮਲ ਜਲ ਹਵਾ ਦੇ ਬੁਲ੍ਹਿਆਂ ਨਾਲ ਲਹਿਰਾਂ ਛਡ ਰਿਹਾ ਸੀ, ਬਾਬਾ ਫਰੀਦ ਜੀ ਨੇ ਜਲ ਦੀ ਨਿਰਮਲਤਾ ਤੇ ਖੇਡ ਨੂੰ ਦੇਖ ਕੇ ਆਪਣੇ ਪਿਆਰੇ ਖੁਦਾ (ਪ੍ਰਮੇਸ਼ਰ) ਦੀ ਵਡਿਆਈ ਕੀਤੀ। ਉਸ ਵੇਲੇ ਕੁਝ ਲੋਕ ਇਸ਼ਨਾਨ ਕਰ ਰਹੇ ਸਨ। ਕਈ ਪਾਣੀ ਲਿਜਾ ਰਹੇ ਸਨ ਤੇ ਬੇੜੀਆਂ ਵੀ ਪਾਣੀ ਦੀ ਹਿੱਕ ਉਤੇ ਬੇ-ਚੈਨ ਸਨ। ਆਪ ਨੇ ਖੁਸ਼ੀ ਵਿਚ ਬਚਨ ਕੀਤਾ, 'ਇਹ ਪਾਕ ਪੱਤਨ ਹੈ' ਸੰਗੀ ਚੇਲਿਆਂ ਤੇ ਸ਼ਰਧਾਲੂਆਂ ਨੇ ਸੁਣਿਆ। ਉਹਨਾਂ ਨੇ ਨਗਰ ਵਾਸੀਆਂ ਵਿਚ ਰੌਲਾ ਪਾ ਦਿੱਤਾ। ਹਜ਼ਰਤ ਬਾਬਾ ਫਰੀਦ ਜੀ ਨੇ ਸ਼ਹਿਰ ਦਾ ਨਾਂ ਪਾਕ ਪੱਤਨ ਰਖ ਦਿੱਤਾ ਹੈ। ਆਪ ਦਾ ਬਚਨ ਸੱਚ ਕਰਕੇ ਮੰਨਣਾ ਚਾਹੀਏ। ਅਜੋਧਨ ਨਹੀਂ ਹੁਣ ਪਾਕ ਪੱਤਨ ਹੋਏਗਾ। ਹੌਲੀ ਹੌਲੀ ਸ਼ਹਿਰੀਏ ਅਜੋਧਨ ਦੀ ਥਾਂ ਪਾਕ ਪੱਤਨ ਆਖਣ ਲਗ ਪਏ। ਅੱਜ ਸ਼ਹਿਰ ਦਾ ਨਾਂ ਪਾਕ ਪਟਨ ਹੈ, ਬਾਬਾ ਫਰੀਦ ਜੀ ਦਾ ਪਾਕ ਪਟਨ, ਅਜੇ ਵੀ ਇਹ ਸ਼ਹਿਰ ਬਾਬਾ ਫਰੀਦ ਤੇ ਆਪਣੀ ਜੀਵਨ ਕਹਾਣੀ ਪ੍ਰੇਮ ਨਾਲ ਸੁਣਾਉਂਦਾ ਹੈ।

# ਬਾਬਾ ਜੀ ਦੀ ਵਿਰੋਧਤਾ

ਪ੍ਰਮਾਤਮਾ ਦੇ ਪਿਆਰੇ ਜਿਥੇ ਵੀ ਬੈਠ ਜਾਣ, ਉਥੇ ਹੀ ਸੰਗਤਿ ਕਾਇਮ ਹੋ ਜਾਂਦੀ ਹੈ। ਹਾਂਸੀ ਤੋਂ ਬਾਬਾ ਫਰੀਦ ਜੀ ਪਾਕ ਪਟਨ (ਅਜੋਧਨ) ਪੁਜੇ ਤਾਂ ਆਪ ਦੇ ਰੱਬੀ ਬਖਸ਼ਿਆਂ ਦੇ ਗੁਣ ਚੰਦਨ ਬਨ ਦੀ ਸੁਗੰਧੀ ਵਾਂਗ ਸਾਰੇ ਸ਼ਹਿਰ ਅਤੇ ਇਲਾਕੇ ਵਿਚ ਖਿਲਰ ਗਏ। 'ਕਰਾਮਾਤਾਂ ਦਾ ਭੰਡਾਰ' ਬਾਬਾ ਫਰੀਦ ਸ਼ਕਰਗੰਜ ਪਾਕਪਟਨ ਆ ਗਿਆ। ਦਿਨੋ ਦਿਨ ਦਰਸ਼ਕਾਂ ਤੇ ਸ਼ਰਧਾਲੂਆਂ ਦੀ ਭੀੜ ਵਧਦੀ ਗਈ, ਕਈ ਘਰ ਘਾਟ ਛੱਡ ਕੇ ਬਾਬਾ ਜੀ ਦੇ ਚਰਨਾਂ ਵਿਚ ਹੀ ਸੇਵਾ ਕਰਨ ਲਗ ਪਏ, ਕਾਲੇ ਸੂਫ ਦੇ ਚੋਲੇ ਪਾ ਲਏ।

ਬਾਬਾ ਫਰੀਦ ਜੀ ਸੂਫੀ ਸਨ, ਉਸ ਵੇਲੇ ਦਿਲੀ, ਅਜਮੇਰ ਅਤੇ ਮੁਲਤਾਨ ਵਿਚ ਸੂਫੀ ਫਕੀਰਾਂ ਦਾ ਜੋਰ ਸੀ ਤੇ ਚੰਗੇ ਸਿਆਣੇ, ਕਰਾਮਾਤੀ ਸਨ। ਆਮ ਲੋਕਾਂ ਨੂੰ ਇਕ ਤਾਂ ਉਹਨਾਂ ਦੀਆਂ ਗੱਲਾਂ ਜਚਦੀਆਂ ਸਨ, ਦੂਸਰਾ ਉਨ੍ਹਾਂ ਕੋਲੋਂ ਲੋਕਾਂ ਨੂੰ ਲਾਭ ਹੁੰਦਾ ਸੀ। ਪਰ ਜਿਹੜੇ ਮੁਸਲਮਾਨ, ਮੁਲਾਂ, ਕਾਜ਼ੀ ਇਸਲਾਮ ਸ਼ਰ੍ਹਾ ਦੇ ਪਾਬੰਦ ਤੇ ਅੰਧ-ਵਿਸ਼ਵਾਸੀ ਸਨ, ਉਹਨਾਂ ਦਾ ਦਿਖਾਵਾ ਬਹੁਤ ਸੀ ਤੇ ਕਥਨ ਤਅੱਸਬੀ ਸਨ, ਪਰ ਲੋਕਾਂ ਨੂੰ ਲਾਭ ਨਹੀਂ ਸੀ ਪੁਜਦਾ, ਮੁਸਲਮਾਨ ਹਕੂਮਤ ਹੋਣ ਕਰਕੇ ਮੁਕਦਮਿਆਂ ਦਾ ਫੈਸਲਾ ਉਹਨਾਂ ਕੋਲ ਹੀ ਸੀ, ਅਦਾਲਤਾਂ ਵਿਚ ਜੱਜ ਸਨ।

ਭਾਵੇਂ ਇਸਲਾਮ ਵਿਚੋਂ ਹੀ ਸੂਫੀ ਮੱਤ ਪ੍ਰਗਟ ਹੋਇਆ ਹੈ, ਫਿਰ ਵੀ ਕਾਜ਼ੀਆਂ ਮੌਲਾਣਿਆਂ ਦੀ ਟੱਕਰ ਸੂਫੀਆਂ ਨਾਲ ਹੁੰਦੀ ਆਈ ਹੈ। ਇਸਲਾਮ ਨੇ ਮਨਸੂਰ ਤੇ ਸ਼ਮਸ ਤਬਰੇਜ ਵਰਗਿਆਂ ਨੂੰ ਸੂਲੀ ਤੇ ਚਾੜ੍ਹਿਆ ਅਤੇ ਜੀਉਂਦਿਆਂ ਦੀਆਂ ਖੱਲਾਂ ਲੁਹਾਈਆਂ।

ਬਾਬਾ ਫਰੀਦ ਦੇ ਪਾਕ ਪਟਨ ਪੁਜਣ ਤੋਂ ਪਹਿਲਾਂ ਉਥੋਂ ਦੇ ਮੁਲਾਂ ਤੇ ਕਾਜ਼ੀਆਂ ਦੀ ਚਾਂਦੀ ਸੀ। ਮਜ਼ਹਬੀ ਅਤੇ ਸ਼ਰ੍ਹਾ ਦੇ ਨਾਂ ਉਤੇ ਲੋਕਾਂ ਕੋਲੋਂ ਲਾਭ ਉਠਾਈ ਜਾਂਦੇ ਸਨ। ਜਦੋਂ ਸਾਰੀ ਲੋਕਾਈ ਬਾਬਾ ਫਰੀਦ ਜੀ ਦੇ ਚਰਨੀਂ

ਲੱਗੀ ਤੱਕੀ ਤਾਂ ਉਹ ਈਰਖਾ ਦੀ ਅੱਗ ਨਾਲ ਸੜਨ ਲਗ ਪਏ। ਬਾਬਾ ਜੀ ਨੂੰ ਨਗਰ ਵਿਚੋਂ ਕੱਢਣ ਲਈ ਤੁਲ ਪਏ। ਨਵੀਆਂ ਤੋਂ ਨਵੀਆਂ ਸ਼ਰਾਰਤਾਂ ਸੋਚਨ ਲਗੇ। ਸਮਾਜ, ਸ਼ਰ੍ਹਾ ਤੇ ਸਥਾਨਕ ਹਾਲਾਤ ਅਨੁਸਾਰ ਕਈ ਯੋਜਨਾਵਾਂ ਉਲੀਕਣ ਲੱਗੇ। ਪਰ ਤੇਜ ਸੂਰਜ ਅਗੇ ਜਿਵੇਂ ਅੱਖਾਂ ਦਾ ਰੋਗੀ ਘਬਰਾਉਂਦਾ ਹੈ, ਕਦੀ ਏਵੇਂ ਘਬਰਾਈ ਵੀ ਜਾਣ ਲੱਗੇ।

ਅਜੋਧਨ (ਪਾਕ ਪਟਨ) ਦੇ ਕਾਜ਼ੀ ਨੇ ਮੁਲਤਾਨ ਦੇ ਵੱਡੇ ਕਾਜ਼ੀ (ਕਾਜ਼ੀਉਲ ਕਜ਼ਾਤ) ਨੂੰ ਲਿਖ ਕੇ ਭੇਜਿਆ, 'ਏਥੇ ਇਕ ਸੂਫੀ ਫਕੀਰ ਆਇਆ ਹੈ, ਉਹ ਸਾਰੀ ਮਰਯਾਦਾ ਸ਼ਰ੍ਹਾ ਦੇ ਉਲਟ ਕਰਦਾ ਹੈ। ਮਸੀਤ ਵਿਚ ਆਪ ਨੱਚਣ ਲਗ ਪੈਂਦਾ ਹੈ ਕਵਾਲੀਆਂ ਤੇ ਨਾਚ ਕਰਾਉਂਦਾ ਹੈ। ਇਹ ਲਿਖ ਕੇ ਭੇਜੋ ਕਿ ਇਸ ਕਾਫਰ ਨੂੰ ਕਿਹੜੀ ਸਜ਼ਾ ਦਿੱਤੀ ਜਾਏ, ਸਾਰੇ ਮੁਸਲਮਾਨ ਤੰਗ ਹਨ, ਉਸ ਨੂੰ ਮਸੀਤ ਵਿਚੋਂ ਕੱਢਣਾ ਹੈ। ਹਿੰਦੂ ਅਗੇ ਮੁਸਲਮਾਨ ਬਣਦੇ ਸੀ ਹੁਣ ਉਸ ਦੇ ਕਾਰਨ ਆਕੜਦੇ ਹਨ। ਕਰਾਮਾਤਾਂ ਦਾ ਪਖੰਡ ਰਚਦਾ ਹੈ।'

ਇਕ ਤਾਂ ਐਸੀ ਅਰਜ਼ੀ ਭੇਜੀ, ਦੂਸਰਾ ਦੀਪਾਲ ਪੁਰ ਦੇ ਜਗੀਰਦਾਰਾਂ ਨੂੰ ਵੀ ਮੁਲਤਾਨ ਭੇਜਿਆ ਕਿ ਵੱਡੇ ਕਾਜ਼ੀ ਦੇ ਕੰਨ ਭਰਨ।

ਵੱਡੇ ਕਾਜ਼ੀ ਨੇ ਜਗੀਰਦਾਰਾਂ ਨੂੰ ਪੁਛਿਆ—'ਜਿਹੜਾ ਐਸਾ ਸੂਫੀ ਫਕੀਰ ਹੈ, ਉਸ ਦਾ ਨਾਮ ਕੀ ਹੈ ? ਕਿਥੋਂ ਆਇਆ ਹੈ ਤੇ ਕਿਸ ਮੁਰਸ਼ਦ ਦਾ ਚੇਲਾ ਹੈ ?'

ਇਕ ਜਗੀਰਦਾਰ ਜਿਹੜਾ ਚਾਰੇ ਐਬ ਸ਼ਰੱਈ ਸੀ ਤੇ ਉਮਰ ਪੰਜਾਹ ਕੁ ਸਾਲ ਸੀ, ਨਾ ਕਦੀ ਨਮਾਜ਼ ਪੜ੍ਹਦਾ ਸੀ। ਮਸੀਤ ਜਾਣਾ ਸਿਖਿਆ ਨਹੀਂ ਸੀ, ਮਾਇਆਧਾਰੀ ਸੀ, ਐਸੀ ਉਸ ਦੀ ਬੁਧ ਭ੍ਰਿਸ਼ਟ ਹੋਈ, ਸ਼ੈਤਾਨੀ ਸ਼ਕਤੀ ਦਾ ਉਸ ਤੇ ਅਸਰ ਹੋਇਆ, ਉਹ ਰੱਬ ਦੇ ਪਿਆਰੇ ਦਾ ਨਾਮ ਨਾ ਦਸ ਸਕਿਆ, 'ਨਾਮ ਦਾ ਪਤਾ ਨਹੀਂ ਅਤੇ ਨਾ ਮੈਂ ਅਜੇ ਦੇਖਿਆ ਹੈ। ਕਾਜ਼ੀ ਆਇਆ ਸੀ ਉਸ ਨੇ ਦਸਿਆ, ਮੈਂ ਸਮਝਦਾ ਹਾਂ ਜੇ ਕੁਫਰ ਦੇ ਕਾਰਨਾਮੇ ਕਰਦਾ ਹੈ, ਤਾਂ ਉਸ ਨੂੰ ਸਜ਼ਾ ਦੇਣੀ ਜ਼ਰੂਰੀ ਹੈ।'

ਵਡੇ ਕਾਜ਼ੀ ਨੇ ਜਗੀਰਦਾਰ ਨੂੰ ਤੋਰ ਦਿਤਾ ਅਤੇ ਪਾਕ ਪਟਨ ਦੇ ਕਾਜ਼ੀ

ਵਲ ਲਿਖਿਆ ਕਿ ਉਹ ਐਸੇ ਫਕੀਰ ਦਾ ਨਾਂ ਅੱਗਾ ਪਿਛਾ ਲਿਖੇ।

ਕਾਜ਼ੀ ਦੀ ਬੁਧ ਭ੍ਰਿਸ਼ਟ ਹੋ ਚੁਕੀ ਸੀ, ਉਸ ਨੂੰ ਬਾਬਾ ਜੀ ਦਾ ਗੁਣ ਕੋਈ ਨਜ਼ਰ ਨਹੀਂ ਸੀ ਆਉਂਦਾ, ਉਹ ਗੁਣਾਂ ਤੋਂ ਔਗੁਣ ਸਮਝੀ ਜਾਂਦਾ ਸੀ। ਉਸ ਨੇ ਕਾਜ਼ੀ ਨੂੰ ਲਿਖਿਆ ਬਾਬਾ ਜੀ ਦਾ ਨਾਮ ਫਰੀਦੁਦੀਨ ਸ਼ਕਰਗੰਜ, ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦਾ ਚੇਲਾ ਹੈ। ਇਹੋ ਲੋਕ ਦਸਦੇ ਹਨ ਬਾਦਸ਼ਾਹ ਦੀ ਲੜਕੀ ਤੇ ਤਿੰਨ ਔਰਤਾਂ ਹੋਰ ਹਨ, ਟੱਬਰ ਕਬੀਲਾ ਦਿੱਲੀ ਹੈ, ਅਜੇ ਇਥੇ ਨਹੀਂ ਲਿਆਂਦਾ ਗਿਆ। ਇਲਾਕੇ ਦੇ ਚੋਰ ਡਾਕੂ, ਬੁਰੇ ਬੰਦੇ ਉਹਦੇ ਡੇਰੇ ਆਏ ਰਹਿੰਦੇ ਹਨ। ਕਈ ਵੇਸਵਾਵਾਂ ਆ ਕੇ ਨਾਚ ਕਰਦੀਆਂ ਹਨ, ਸੁਲਫਾ ਤੇ ਭੰਗ ਦੀ ਵਰਤੋਂ ਹੁੰਦੀ ਹੈ, ਮੈਂ ਤਾਂ ਅਰਜ਼ ਕਰਦਾ ਹਾਂ ਕਿ ਆਪ ਆ ਕੇ ਦੇਖੋ ਕਿੰਨਾ ਕੁਫਰ ਹੈ।

ਕਾਜ਼ੀ ਨੇ ਹੋਰ ਗੁਸੇ ਨਾਲ ਅਰਜ਼ੀ ਲਿਖੀ। ਫਤਵਾ ਪ੍ਰਾਪਤ ਕਰਨਾ ਚਾਹਿਆ, ਅਰਜ਼ੀ ਲੈ ਕੇ ਆਪ ਤਾਂ ਨਾ ਗਿਆ, ਪਰ ਆਪਣੇ ਭਰਾ ਨੂੰ ਭੇਜਿਆ। ਵਡੇ ਕਾਜ਼ੀ ਨੇ ਜਦੋਂ ਅਰਜ਼ੀ ਪੜ੍ਹੀ, ਸ਼ੇਖ ਫਰੀਦੁਦੀਨ ਸ਼ਕਰਗੰਜ ਦਾ ਨਾਮ ਲਿਖਿਆ ਜਾਣਕੇ ਉਸ ਨੇ ਬੜੇ ਸਤਿਕਾਰ ਨਾਲ ਮਨ ਹੀ ਮਨ ਆਖਿਆ, 'ਔਲੀਆ, ਖੁਦਾ ਦਾ ਯਾਰ ਫਰੀਦ ਸ਼ਕਰਗੰਜ, ਉਸ ਨੂੰ ਕਾਫਰ ਆਖਣਾ ਆਪ ਕਾਫਰ ਬਣਨਾ ਹੈ।'

ਕਾਜ਼ੀ ਨੇ ਪਾਕ ਪਟਨ ਦੇ ਕਾਜ਼ੀ ਦੇ ਭਰਾ ਨੂੰ ਗੁਸੇ ਨਾਲ ਉਤਰ ਦਿਤਾ— 'ਕਾਜ਼ੀ ਨੂੰ ਆਖੋ ਚੁਪ ਕਰਕੇ ਬੈਠੇ, ਦੋਸ਼ਾਂ ਦੀ ਭਾਰੀ ਪੰਡ ਨਾ ਚੁਕੇ ਸ਼ੇਖ ਫਰੀਦ ਸ਼ਕਰਗੰਜ ਵਲੀ ਹੈ, ਉਸ ਨੂੰ ਬੰਦਗੀ ਕਰਨ ਦਿਤੀ ਜਾਏ।'

ਕਾਜ਼ੀ ਦਾ ਭਰਾ ਵਾਪਸ ਆ ਗਿਆ, ਕਾਜ਼ੀ ਸਿਰ ਸੁਟ ਕੇ ਬਹਿ ਗਿਆ ਕਿ ਬਾਬਾ ਫਰੀਦ ਜੀ ਨੂੰ ਸਰਕਾਰੀ ਤੌਰ ਤੇ ਕੁਝ ਨਹੀਂ ਆਖ ਸਕਦਾ, ਹੁਣ ਹੋਰ ਕੀ ਕਰੇ, ਸ਼ੈਤਾਨ ਵਾਂਗ ਵਿਰੋਧਤਾ ਕਰਨੋ ਨਾ ਟਲਿਆ। ਉਸ ਨੇ ਨਵੀਂ ਵਿਉਂਤ ਸੋਚੀ।

ਬਾਬਾ ਫਰੀਦ ਜੀ ਦੀ ਜਾਨ ਲੈਣ ਦਾ ਫੈਸਲਾ ਕੀਤਾ, ਕਿਉਂਕਿ ਕਿਸੇ ਨਾ ਕਿਸੇ ਗਲੋਂ ਕਾਜ਼ੀ ਦੀ ਨਿਰਾਦਰੀ ਹੋਣ ਲਗ ਪਈ। ਪ੍ਰਮਾਤਮਾ ਨੇ ਐਸਾ

ਚਮਤਕਾਰ ਦਿਖਾਇਆ ਕਿ ਕਾਜ਼ੀ ਦੀ ਬੁਧੀ ਵਿਗੜ ਗਈ, ਉਸ ਦੀ ਬੋਲੀ ਅਸ਼ਲੀਲ ਹੋ ਗਈ, ਹਰ ਇਕ ਨੂੰ ਗਾਲ੍ਹਾਂ ਦੇਣ ਲੱਗਾ ਤੇ ਗਾਲ੍ਹਾਂ ਤੋਂ ਲੜਾਈ ਝਗੜਾ ਹੋ ਜਾਂਦਾ। ਨਿਮਾਜ਼ ਦੀ ਬਾਂਗ ਵਿਚ ਵਿਘਨ ਪੈਣ ਲੱਗਾ, ਕਦੀ ਉਜ਼ੂ ਕਰਨ ਤੋਂ ਬਿਨਾਂ ਹੀ ਨਿਮਾਜ ਪੜ੍ਹਨ ਲਈ ਖਲੋਣ ਲਗ ਪਿਆ।

ਉਸ ਵੇਲੇ ਕਲੰਦਰ ਫਕੀਰ ਹੁੰਦੇ ਸੀ, ਉਹ ਨਸ਼ੇ ਵਰਤਦੇ ਤੇ ਲੜਨ ਤੇ ਗਾਲ੍ਹੀ ਦੇਣ ਵਿਚ ਅਗੇ ਵਧਦੇ। ਲੋਕ ਉਹਨਾਂ ਕੋਲੋਂ ਡਰਦੇ ਸਨ, ਕਾਜ਼ੀ ਨੇ ਕਲੰਦਰਾਂ ਨੂੰ ਲਾਲਚ ਦਿਤਾ ਤੇ ਕਿਹਾ, ਫਕੀਰ ਫਰੀਦ ਨੂੰ ਜਾਨੋ ਮਾਰ ਦਿਉ।'

ਅਨਪੜ੍ਹ ਤੇ ਨਸ਼ਈ ਕਲੰਦਰ ਮੰਨ ਗਏ, ਨਸ਼ੇ ਨਾਲ ਮਸਤ ਹੋ ਕੇ ਅਤੇ ਸੁਥਰਿਆਂ ਵਾਂਗ ਮੋਟੇ ਡੰਡੇ ਲੈ ਕੇ ਨਚਦੇ ਹੋਏ ਬਾਬਾ ਫਰੀਦ ਜੀ ਦੇ ਦਰਬਾਰ ਵਿਚ ਪੁੱਜ ਕੇ ਜਦੋਂ ਬਾਬਾ ਫਰੀਦ ਜੀ ਦੇ ਰੱਬੀ-ਨੂਰ ਭਰੇ ਚਿਹਰੇ ਵਲ ਤਕਦੇ ਤਾਂ ਇਕ ਦਮ ਸ਼ਾਂਤ ਹੋ ਜਾਂਦੇ। ਉਹਨਾਂ ਦਾ ਗੁੱਸਾ ਤੇ ਕਾਜੀ ਦਾ ਦਿਤਾ, ਲਾਲਚ ਦਾ ਦਿਖਾਵਾ ਸਭ ਅਲੋਪ ਹੋ ਜਾਂਦਾ ਅਤੇ ਹੱਥ ਜੋੜ ਕੇ ਆਖਦੇ, 'ਤੂੰ ਹੀ ਖ਼ੁਦ ਖੁਦਾ ਹੈਂ ਨਜ਼ਰ ਆ ਰਿਹਾ ਹੈ, ਪੂਰਨ ਸੱਚ, ਕਾਜ਼ੀ ਝੂਠਾ ਹੈ, ਤੂੰ ਸੱਚਾ ਹੈ।' ਉਹ ਬਾਬਾ ਜੀ ਦੀ ਉਸਤਤ ਕਰਕੇ ਜਿਵੇਂ ਆਉਂਦੇ ਤਿਵੇਂ ਚਲੇ ਜਾਂਦੇ। ਬਾਬਾ ਜੀ ਨਾ ਉਹਨਾਂ ਨੂੰ ਕੁਝ ਆਖਦੇ ਤੇ ਨਾ ਕਾਜੀ ਨੂੰ ਬੁਰਾ ਭਲਾ ਆਖਦੇ ਜੇ ਕੋਈ ਆ ਕੇ ਆਖਦਾ ਕਿ ਕਾਜੀ ਮੰਦੇ ਸ਼ਬਦ ਬੋਲਦਾ ਸੀ ਤਾਂ ਉਸ ਨੂੰ ਉੱਤਰ ਦਿੰਦੇ, ਖੁਦਾ ਉਸ ਨੂੰ ਸ਼ਾਂਤੀ ਬਖਸ਼ੇ।

*ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥*
*ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੯॥*
*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥*

ਪਿਆਰੇ ਭਾਈ! ਕਾਜੀ ਨੂੰ ਸ਼ਾਂਤ ਰਹਿਣਾ ਚਾਹੀਦਾ ਹੈ, ਉਹ ਭੁਲੇਖੇ ਦਾ ਸ਼ਿਕਾਰ ਹੈ, ਉਮਰ ਮੌਤ ਰੂਪੀ ਨਦੀ ਕਿਨਾਰੇ ਇਕ ਰੁਖ ਹੈ। ਕਿੰਨਾ ਕੁ ਚਿਰ ਜੀਵਨ ਦੀ ਕੂੜੀ ਆਸ ਕਰ ਸਕਦਾ ਹੈ, ਉਸੇ ਤਰ੍ਹਾਂ ਕੱਚੇ ਭਾਂਡੇ ਵਿਚ ਪਾਣੀ ਕਿੰਨਾ ਕੁ ਚਿਰ ਰਖਿਆ ਜਾ ਸਕਦਾ ਹੈ ਜਦੋਂ ਪਾਣੀ ਪਿਆ ਤਦੋਂ ਗਲ ਗਿਆ

ਮਨੁਖਾ ਸਰੀਰ ਦੀ ਓਹੋ ਹੀ ਅਵਸਥਾ ਹੈ । ਮੌਤ ਦਾ ਜਦੋਂ ਹੜ ਆਉਂਦਾ ਹੈ, ਤਦੋਂ ਮਨੁਖ ਰੂਪੀ ਰੁਖ ਡਿਗ ਕੇ ਰੁੜ ਜਾਂਦੇ ਹਨ, ਸਰੀਰ ਰੂਪੀ ਘੜੇ ਨੂੰ ਜਦੋਂ ਰੋਗ ਦਾ ਪਾਣੀ ਲਗਦਾ ਹੈ ਤਾਂ ਸਰੀਰ ਨੂੰ ਖੋਰ ਦਿੰਦਾ ਹੈ । ਜੀਵਨ ਤੇ ਮੌਤ ਉਸ ਪਰਵਿਦਗਾਰ ਅੱਲਾ ਦੇ ਹੱਥ ਹੈ ।

ਆਖਦੇ ਹਨ ਕਿ ਕਾਜ਼ੀ ਪਾਗਲ ਹੋ ਗਿਆ ਤੇ ਅੰਤ ਸ਼ਾਂਤੀ ਉਸ ਨੂੰ ਬਾਬਾ ਫਰੀਦ ਜੀ ਦੇ ਦਰਬਾਰ ਵਿਚੋਂ ਹੀ ਮਿਲੀ ।

# ਮੈਂ ਫਰੀਦ ਜੀ ਦੀ ਹਾਂ, ਧਰਤੀ ਦੀ ਅਵਾਜ਼

ਬਾਬਾ ਫਰੀਦ ਜੀ ਦੀ ਮਹਿਮਾ ਦੂਰ ਦੂਰ ਤਕ ਖਿਲਰ ਗਈ ਤਾਂ ਬਾਬਾ ਜੀ ਦੇ ਦਰਬਾਰ ਵਿਚ ਹਾਜਰੀ ਵਧ ਗਈ। ਹਾਜਰੀ ਨੂੰ ਸਤਿਕਾਰ ਦੇਣ ਲਈ ਬਾਬਾ ਜੀ ਨੇ ਖੁਲ੍ਹੀ ਧਰਤੀ ਦਾ ਟੁਕੜਾ ਖਰੀਦਿਆ, ਉਹਨਾਂ ਦਾ ਮਨ ਬਣ ਗਿਆ ਕਿ ਸਾਰੇ ਪਰਿਵਾਰ ਸਮੇਤ ਪਾਕ ਪਟਨ ਵਿਚ ਹੀ ਰਹਿਣਗੇ ।

ਵਿਰੋਧੀ ਲੋਕਾਂ ਨੂੰ ਇਹ ਗੱਲ ਨਾ ਭਾਈ, ਉਹਨਾਂ ਨੇ ਜਮੀਨ ਦੇ ਇਕ ਹਿੱਸੇਦਾਰ ਨੂੰ ਚੁੱਕ ਕੇ ਹਾਕਮਾਂ ਕੋਲ ਦਾਹਵਾ ਕਰਵਾ ਦਿਤਾ ਕਿ ਜਮੀਨ ਦਾ ਟੁਕੜਾ ਭੁਲੇਖੇ ਤੇ ਧੋਖੇ ਨਾਲ ਖਰੀਦਿਆ ਗਿਆ ਸੀ, ਵਾਪਸ ਹੋਣਾ ਚਾਹੀਏ ਧਰਤੀ ਅਸਾਡੀ ਹੈ, ਅਸਾਂ ਕੋਲ ਰਹਿਣੀ ਚਾਹੀਦੀ ਹੈ ।

ਦਾਹਵਾ ਹੋ ਗਿਆ, ਹਾਕਮ ਵਲੋਂ ਬਾਬਾ ਫਰੀਦ ਜੀ ਨੂੰ ਹਾਜ਼ਰ ਹੋਣ ਲਈ ਹੁਕਮ ਮਿਲਿਆ, ਬਾਬਾ ਜੀ ਨੇ ਆਪ ਹਾਜ਼ਰ ਹੋਣ ਤੋਂ ਨਾਂਹ ਕਰ ਦਿਤੀ ਤੇ ਸੁਨੇਹਾ ਭੇਜਿਆ ਕਿ ਹਾਕਮ ਸਾਹਿਬ ਪਾਕਪਟਨ ਪੁਜਣ ਧਰਤੀ ਦੇ ਟੁਕੜੇ ਨੂੰ ਹੀ ਪੁਛ ਲੈਣ ਕਿ ਧਰਤੀ ਦੇ ਟੁਕੜੇ ਦਾ ਮਾਲਿਕ ਕੌਣ ਸੀ ।

ਹਾਕਮ ਨੇ ਬਾਬਾ ਫਰੀਦ ਜੀ ਦੀ ਮਹਿਮਾ ਸੁਣੀ ਸੀ, ਕਰਾਮਾਤਾਂ ਦੀ ਚਰਚਾ ਬਹੁਤ ਸੀ । ਉਸ ਨੇ ਐਸਾ ਫੈਸਲਾ ਕਰਨ ਦੀ ਦਲੀਲ ਮੰਨ ਲਈ, ਗੱਲੋ ਗੱਲੀ ਲੋਕਾਂ ਨੂੰ ਵੀ ਪਤਾ ਲੱਗ ਗਿਆ ਕਿ ਧਰਤੀ ਦੇ ਟੁਕੜੇ ਕੋਲੋਂ ਪੁਛਿਆ ਜਾਏ ਕਿ ਉਸ ਦਾ ਮਾਲਿਕ ਕੌਣ ਹੈ ? ਲੋਕ ਮਿਥੇ ਦਿਨ ਪਾਕ ਪਟਨ ਵਿਚ

ਜਮ੍ਹਾਂ ਹੋ ਗਏ। ਹਾਕਮ ਵੀ ਆਪਣੇ ਅਮਲੇ ਦੇ ਨਾਲ ਮਿਥੇ ਦਿਨ ਤੇ ਸਮੇਂ ਸਿਰ ਪੁਜ ਗਏ।

ਸੈਂਕੜੇ ਲੋਕ ਤੇ ਹਾਕਮਾਂ ਦੀ ਹਾਜਰੀ ਵਿਚ ਧਰਤੀ ਦੇ ਟੁਕੜੇ ਨੂੰ ਆਵਾਜ਼ ਦਿਤੀ ਗਈ 'ਹੇ ਧਰਤੀ ਦੇ ਟੁਕੜੇ! ਉੱਚੀ ਆਵਾਜ਼ ਵਿਚ ਆਪ ਹੀ ਦਸ ਕਿ ਤੇਰਾ ਮਾਲਿਕ ਕੌਣ ਹੈ ?'

ਇਸ ਆਵਾਜ਼ ਦੇ ਦੇਣ ਪਿਛੋਂ ਸਾਰੇ ਚੁਪ ਹੋ ਕੇ ਉਡੀਕ ਕਰਨ ਲੱਗੇ, ਪਹਿਲਾਂ ਕੜ ਕੜ ਹੋਈ, ਜਿਵੇਂ ਕੋਈ ਚੀਜ਼ ਪਾਟਦੀ ਹੈ, ਮੁੜ ਆਵਾਜ਼ ਆਈ, 'ਮੇਰਾ ਮਾਲਿਕ ਫਰੀਦ ਸ਼ਕਰਗੰਜ, ਮੇਰਾ ਮਾਲਿਕ ਫਰੀਦ ਸ਼ਕਰਗੰਜ, ਮੇਰਾ ਮਾਲਿਕ ਫਰੀਦ ਸ਼ਕਰਗੰਜ!' ਤਿੰਨ ਵਾਰ ਆਵਾਜ਼ ਆਈ, ਕੋਲ ਖਲੋਤਿਆਂ ਸਾਰਿਆਂ ਨੇ ਸਾਫ ਸੁਣਿਆ ਤਾਂ ਉਸੇ ਵੇਲੇ ਬਾਬਾ ਫਰੀਦ ਜੀ ਦੀ ਉਸਤਤਿ ਕਰਨ ਲਗੇ ਪਏ। ਹਾਕਮ ਨੇ ਬਾਬਾ ਜੀ ਨੂੰ ਸਲਾਮ ਕੀਤੀ ਤੇ ਖਿਮਾਂ ਮੰਗੀ, 'ਮੁਆਫ ਕਰਨਾ, ਆਪ ਨੂੰ ਤਕਲੀਫ ਦਿਤੀ ਗਈ।'

'ਜਿਵੇਂ ਖੁਦਾ ਦਾ ਹੁਕਮ ਹੈ, ਤਿਵੇਂ ਹੁੰਦਾ ਹੈ। ਆਪ ਦੁਨਿਆਵੀ ਸਰਕਾਰ ਦੇ ਹਾਕਮ ਹੋ, ਅਸੀਂ ਖੁਦਾ ਦੇ ਸੇਵਕ ਹਾਂ। ਅਸਾਂ ਦੀ ਸਰਕਾਰ ਖੁਦਾ-ਪ੍ਰਵਰਿਦਗਾਰ ਹੈ, ਕਿਸੇ ਨਾਲ ਗੁੱਸੇ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।' ਬਾਬਾ ਫਰੀਦ ਜੀ ਨੇ ਉੱਤਰ ਦਿਤਾ। ਉਨ੍ਹਾਂ ਨੇ ਇਹ ਵੀ ਆਖਿਆ—

*ਫਰੀਦਾ ਇਕਨਾ ਮਤਿ ਖੁਦਾਇ ਦੀ ਇਕਨਾ ਮੰਗ ਲਈ॥*
*ਇਕ ਦਿਤੀ ਮੂਲ ਨ ਘਿੰਨਦੇ ਜਿਉ ਪਥਰ ਬੂੰਦ ਪਈ॥*

ਭਾਵ ਅਰਥ—ਭਾਈ! ਸੰਸਾਰ ਵਿਚ ਜਿੰਨੇ ਵੀ ਇਨਸਾਨ ਹਨ, ਸਾਰਿਆਂ ਦੀ ਅਕਲ ਇਕੋ ਜਿਹੀ ਨਹੀਂ। ਕਈਆਂ ਨੂੰ ਤਾਂ ਮਤਿ (ਗਿਆਨ ਅਕਲ) ਚੰਗੀ ਖੁਦਾ ਨੇ ਬਖਸ਼ੀ ਹੈ, ਉਹ ਹਰ ਗੱਲ ਸੋਚ ਕੇ ਭਲੀ ਕਰਦੇ ਹਨ। ਕਿਸੇ ਦਾ ਦਿਲ ਨਹੀਂ ਦੁਖਾਉਂਦੇ, ਕਈ ਭਲੇ ਲੋਕ ਚੰਗੇ ਇਨਸਾਨਾਂ ਦੀ ਸੰਗਤਿ ਵਿਚੋਂ ਗਿਆਨ ਹਾਸਲ ਕਰਦੇ ਹਨ ਪਰ ਐਸੇ ਜੜ੍ਹ ਲੋਕ ਵੀ ਹਨ, ਜਿਹੜੇ ਕਿਸੇ ਦੀ ਦਸੀ ਮਤਿ ਵੀ ਨਹੀਂ ਲੈਂਦੇ, ਸਗੋਂ ਉਸ ਪੱਥਰ ਵਾਂਗ ਦਿਲ ਦਿਮਾਗ ਰਖਦੇ ਹਨ ਜੋ ਪੱਥਰ ਸਮਾਨ ਹਨ। ਜਿਵੇਂ ਪੱਥਰ ਉਤੇ ਬੂੰਦ ਪਾਣੀ ਦੀ ਪਵੇ,

ਤਿਲਕ ਜਾਂਦੀ ਹੈ, ਤਿਵੇਂ ਉਨ੍ਹਾਂ ਦੇ ਪਥਰੀਲੇ ਦਿਲ ਦਿਮਾਗ ਤੇ ਸੁਣੀ ਮਤਿ ਵੀ ਨਹੀਂ ਰਹਿੰਦੀ। ਇਕ ਕੰਨ ਸੁਣਦੇ ਤੇ ਦੂਸਰੇ ਕੰਨ ਰਾਹੀਂ ਉਹ ਸ਼ੁਭ ਮਤਿ ਕਢ ਦਿੰਦੇ ਹਨ। ਇਸ ਵਾਸਤੇ ਮਨ ਮਤੀਆਂ ਪਰ ਗੁੱਸਾ ਕਰਨਾ ਠੀਕ ਨਹੀਂ, ਬਾਕੀ ਅਸਾਨੂੰ ਮੁਰਸ਼ਦ ਨੇ ਸਿਖਿਆ ਦਿਤੀ ਹੈ—

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥*

ਜਿਹੜੇ ਲੋਕ ਅਸਾਂ (ਫਕੀਰਾਂ) ਨਾਲ ਬੁਰਾ ਕਰਦੇ ਹਨ, ਉਸ ਪਰ ਵੀ ਅਸਾਨੂੰ ਗੁੱਸਾ ਨਹੀਂ ਆਉਂਦਾ। ਮੁਰਸ਼ਦ ਦਾ ਹੁਕਮ ਹੈ, ਜੇ ਗੁੱਸਾ ਤਿਆਗ ਦੇਈਏ ਤਾਂ ਦੇਹੀ ਨੂੰ ਰੋਗ ਨਹੀਂ ਲਗਦਾ, ਚਿੰਤਾ, ਕ੍ਰੋਧ, ਨਿੰਦਿਆ ਦਾ ਰੋਗ ਮਨ ਦੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਬੁਰਾ ਬੁਰਿਆਈ ਤੋਂ ਨਹੀਂ ਟਲਦਾ, ਭਲਾ ਭਲਿਆਈ ਕਰਨ ਤੋਂ ਨਹੀਂ ਰੁਕਦਾ, ਇਹ ਸੁਭਾਅ ਹੈ। ਜਿੰਨੇ ਬੁਰਿਆਈ ਕਰਨ ਵਾਸਤੇ ਅਗੇ ਆਏ ਉਹ ਸਾਰੇ ਹੀ ਆਪੇ ਨੇਕੀ ਵਲ ਮੁੜੇ ਖੁਦਾ ਦਾ ਚਮਤਕਾਰ ਹੈ।

*ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥*

ਹਾਕਮ ਨੂੰ ਰੱਬੀ ਗਿਆਨ ਦਾ ਪਰਚਾ ਦਿੰਦਿਆਂ ਹੋਇਆਂ ਬਾਬਾ ਜੀ ਨੇ ਫੁਰਮਾਇਆ—ਨਿਰਮਾਣਤਾ ਹੀ ਉੱਤਮ ਪੁਰਖ ਦਾ ਜੀਵਨ ਮਾਰਗ ਹੈ।

*ਮ: ੫ ॥ ਫਰੀਦਾ ਗਰਬੁ ਜਿਨਾ ਵਡਿਆਈਆ ਧਨਿ ਜੋਬਨਿ ਆਗਾਹ ॥*
*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥*

ਹਉਮੈ (ਗਰਬ) ਇਕ ਵੱਡਾ ਰੋਗ ਹੈ, ਪ੍ਰਮੇਸ਼ਰ ਤੋਂ ਦੂਰ ਰਖਦਾ ਹੈ। ਉਹ ਹਉਮੈ ਭਾਵੇਂ ਦੌਲਤ ਜਾਂ ਜਵਾਨੀ ਬਲ ਹੋਵੇ। ਉਹ ਸੰਸਾਰ ਵਿਚੋਂ ਖਾਲੀ ਹੱਥ ਉਸੇ ਤਰ੍ਹਾਂ ਜਾਂਦੇ ਹਨ ਜਿਵੇਂ ਬਾਰਸ਼ ਪੈਣ ਤੇ ਰੇਤ ਦੇ ਟਿਬੇ ਬਾਰਸ਼ ਤੋਂ ਖਾਲੀ ਰਹਿ ਜਾਂਦੇ ਹਨ।

*ਮ: ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥*
*ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥*

ਜੋ ਝਗੜੇ ਤੇ ਸ਼ਰਾਰਤਾਂ ਕਰਦੇ ਹਨ, ਜਿਨ੍ਹਾਂ ਦੇ ਮਨ ਦੁਨਿਆਵੀ ਰੰਗ ਰਲੀਆਂ ਵਿਚ ਰੱਤੇ ਹਨ, ਪਰ ਉਹਨਾਂ ਨੂੰ ਇਹ ਗਿਆਨ ਨਹੀਂ ਕਿ ਦੁਨਿਆਵੀ ਰੰਗ ਰਲੀਆਂ ਦਰਗਾਹੇ ਕੰਮ ਨਹੀਂ ਆਉਣਗੀਆਂ। ਦਰਗਾਹੇ ਤਾਂ ਬੰਦਗੀ ਦਾ ਤੋਸਾ ਹੀ ਕੰਮ ਆਉਂਦਾ ਹੈ। ਸੰਤ ਮਾਰਗ ਤਾਂ ਪੂਰੇ ਪੂਰਬਲੇ ਕਰਮ ਹੋਣ ਜਾਂ ਪ੍ਰਮਾਤਮਾ ਦੀ ਮਿਹਰ ਹੋਏ ਤਾਂ ਪ੍ਰਾਪਤ ਹੁੰਦਾ ਹੈ।

ਐਸੇ ਉਪਦੇਸ਼ ਸੁਣ ਕੇ ਹਾਕਮ ਪ੍ਰਸੰਨ ਹੋਇਆ ਤੇ ਪਾਕ ਪਟਨ ਤੋਂ ਚਲਿਆ ਗਿਆ। ਧਰਤੀ ਦੇ ਟੁਕੜੇ ਆਵਾਜ਼ ਦਿਤੀ, ਇਹ ਖਬਰ ਸਾਰੇ ਖਿਲਰ ਗਈ। ਬਾਬਾ ਫਰੀਦ ਜੀ ਦੀ ਮਹਿਮਾ ਨੂੰ ਚਾਰ ਚੰਨ ਲਗ ਗਏ। ਬਾਬਾ ਜੀ ਦੇ ਦਰਸ਼ਨ ਕਰਨ ਲਈ ਲੋਕ ਹੁਮ-ਹੁਮਾ ਕੇ ਆਉਣ ਲੱਗੇ।

ਉਸ ਜ਼ਮੀਨ ਦੇ ਟੁਕੜੇ ਉਤੇ ਬਾਬਾ ਜੀ ਨੇ ਆਪਣੇ ਪਰਿਵਾਰ ਤੇ ਦਰਸ਼ਕਾਂ ਵਾਸਤੇ ਕੱਚੇ ਕੋਠੇ ਪਾਏ, ਆਪ ਜੀ ਨੇ ਪੱਕੀ ਰਿਹਾਇਸ਼ ਪਾਕ ਪਟਨ ਵਿਚ ਕਰ ਲਈ।

## ਬਾਬਾ ਜੀ ਦਾ ਤਿਆਗ ਤੇ ਲਿਬਾਸ

ਬਾਬਾ ਫਰੀਦ ਜੀ ਦੇ ਜੀਵਨ ਬਾਬਤ ਇਕ ਪੁਰਾਣੀ ਪੁਸਤਕ (ਸਿਯਰੁਲ ਔਲੀਆ) ਦੇ ਪਾਠ ਕਰਨ ਤੋਂ ਪਤਾ ਚਲਦਾ ਹੈ ਕਿ ਆਪ ਜਿੰਨੇ ਵਡੇ ਆਲਮ, ਬ੍ਰਹਮ ਗਿਆਨੀ ਅਤੇ ਕਮਾਈ ਵਾਲੇ ਫਕੀਰ ਸਨ, ਉਨੇ ਹੀ ਸਾਦੇ ਸਨ। ਆਪ ਦੀ ਸਾਦਗੀ ਤੇ ਤਿਆਗ ਦੀ ਮਿਸਾਲ ਘਟ ਹੀ ਮਿਲਦੀ ਹੈ। ਬਾਦਸ਼ਾਹ ਜਗੀਰਦਾਰ, ਆਲਮ, ਫਾਜ਼ਲ ਆਪ ਦੇ ਦਰਬਾਰ ਵਿਚ ਹਾਜ਼ਰ ਹੁੰਦੇ, ਸਤਿਕਾਰ ਤੇ ਪੂਜਾ ਕਰਦੇ, ਪਰ ਆਪ ਮਸਤ ਮੌਲਾ ਸਾਦੇ ਹੀ ਬੈਠੇ ਰਹਿੰਦੇ।

ਬਾਬਾ ਜੀ ਦੇ ਜਨਮ ਨਗਰ ਖੋਤਵਾਲ (ਕਹਿਤਵਾਲ) ਆਪ ਦੀ ਸੋਭਾ ਸੁਣ ਕੇ ਸਮੇਂ ਦੇ ਮਸ਼ਹੂਰ ਫਕੀਰ ਸ਼ੇਖ ਜਲਾਲੁਦੀਨ ਤਬਰੇਜ਼ੀ ਆਪ ਨੂੰ ਮਿਲਣ ਗਏ। ਅਗੇ ਬਾਬਾ ਜੀ ਫਟੇ ਪੁਰਾਣੇ ਕਪੜਿਆਂ ਵਿਚ ਸਫ ਉਤੇ ਬੈਠੇ ਹੋਏ ਬੰਦਗੀ ਕਰ ਰਹੇ ਸਨ। ਤਬਰੇਜ਼ੀ ਜੀ ਇਹ ਦੇਖ ਕੇ ਹੈਰਾਨ ਹੋਏ, ਉਨ੍ਹਾਂ ਨੇ ਸਵਾਲ ਕੀਤਾ 'ਤੁਸਾਂ ਐਸਾ ਭੇਖ ਕਿਉਂ ਬਣਾਇਆ ਹੈ ?'

'ਮੇਰੇ ਮਾਲਿਕ (ਖੁਦਾ) ਨੂੰ ਸ਼ਾਇਦ ਇਹੋ ਲਿਬਾਸ ਭਾਉਂਦਾ ਹੈ। ਉਹ ਜੈਸਾ ਬਖਸ਼ਦਾ ਹੈ ਵੈਸਾ ਪਾ ਲਈਦਾ ਹੈ, ਲੀੜੇ ਨਵੇਂ ਹੋਣ ਜਾਂ ਪੁਰਾਣੇ ਮਾਲਿਕ ਨਾਲ ਪਿਆਰ ਕਾਇਮ ਰਹਿਣਾ ਚਾਹੀਦਾ ਹੈ।

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥*
*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥*

ਜੀਉਣ ਦਾ ਉਦੇਸ਼ ਤਾਂ ਮਾਲਿਕ ਨੂੰ ਮਿਲਣਾ ਹੈ, ਭਾਵੇਂ ਕਾਲੀ ਕਮਲੀ ਕਿਉਂ ਨਾ ਹੋਏ। ਸ਼ੇਖ ਜੀ! ਪੰਛੀਆਂ ਵਲ ਦੇਖੀਏ ਖਾਂ, ਉਹ ਵੀ ਤਾਂ ਰੱਬ ਦੇ ਜੀਅ ਹਨ।

*ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥*

ਉਨ੍ਹਾਂ ਦਾ ਲਿਬਾਸ ਉਨ੍ਹਾਂ ਦੀ ਖਲੜੀ ਤੇ ਪਰ ਹਨ, ਜੰਗਲ ਵਿਚ ਰਹਿੰਦੇ ਹੋਏ, ਬੀਜ ਕੰਕਰਾਂ ਚੁਗ ਕੇ ਪ੍ਰਸੰਨ ਰਹਿੰਦੇ ਹਨ, ਪਰ ਪ੍ਰਮਾਤਮਾ ਦੀ ਯਾਦ ਨਹੀਂ ਭੁਲਾਉਂਦੇ, ਅੰਮ੍ਰਿਤ ਵੇਲੇ ਜਾਗ ਕੇ ਮਾਲਿਕ ਨੂੰ ਯਾਦ ਕਰਦੇ ਹਨ।

ਬਾਬਾ ਜੀ ਜਦੋਂ ਦਿੱਲੀ ਗਏ ਤਦੋਂ ਵੀ ਆਪ ਦੇ ਲੀੜੇ ਨਾ ਹੋਇਆਂ ਵਰਗੇ ਹੁੰਦੇ ਸਨ। ਬਾਦਸ਼ਾਹ ਦੇ ਜਵਾਈ ਹੋਣ ਤੇ ਵੀ ਲੋਕ ਦਿਖਾਵੇ ਦੀ ਪ੍ਰਵਾਹ ਨਾ ਕੀਤੀ। ਆਪਣੀ ਪਤਨੀ ਨੂੰ ਸਾਦੇ ਲੀੜਿਆਂ ਵਿਚ ਹੀ ਰਹਿਣ ਲਈ ਮਜਬੂਰ ਕੀਤਾ, ਉਸ ਨੇ ਹੁਕਮ ਮੰਨਿਆ ਤੇ ਸਾਦੇ ਲਿਬਾਸ ਵਿਚ ਰਹੀ।

ਬਾਬਾ ਫਰੀਦ ਜੀ ਧਰਤੀ ਉਤੇ ਇਕ ਕਾਲੀ ਕੰਬਲੀ ਸੁਟ ਕੇ ਹੀ ਲੇਟ ਜਾਂਦੇ ਸਨ, ਆਪਣੇ ਮੁਰਸ਼ਦ ਦਾ ਸੋਟਾ ਚੁੰਮ ਕੇ ਸਿਰ ਹੇਠ ਰਖ ਲੈਂਦੇ ਸਨ। ਇਕ ਵਾਰ ਆਪ ਦੇ ਨਿਜੀ ਸੇਵਕ ਸ਼ੇਖ ਬਦਰੁਦੀਨ ਇਸਹਾਕ ਨੇ ਬੇਨਤੀ ਕੀਤੀ, ਆਪ ਦਾ ਸਰੀਰ ਹੁਣ ਕਰੜੀ ਧਰਤੀ ਤੇ ਲੇਟਣ ਯੋਗ ਨਹੀਂ ਹੈ, ਮੰਜੇ ਉਤੇ ਆਰਾਮ ਕਰਿਆ ਕਰੋ, ਆਪ ਦੀ ਮਹਿਮਾ ਵੀ ਐਸੀ ਹੈ ਕਿ 'ਮੰਜੇ ਉਤੇ ਬੈਠ ਕੇ ਖੁਦਾਈ ਉਪਦੇਸ਼ ਸੁਣਾਇਆ ਕਰੋ।'

ਇਹ ਸੁਣ ਕੇ ਬਾਬਾ ਫਰੀਦ ਜੀ ਨੇ ਆਪਣੇ ਮਾਲਿਕ ਵਲ ਧਿਆਨ ਕਰ ਕੇ ਇਹ ਸਲੋਕ ਉਚਾਰਿਆ—

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥*

ਭਾਵ ਕਿ ਪ੍ਰਮਾਤਮਾ ਨਾਲ ਮੇਲ ਕਦੋਂ ਹੋਏਗਾ, ਚਿੰਤਾ ਮੇਰਾ ਮੰਜਾ ਹੈ ਤੇ ਤਕਲੀਫਾਂ ਦਾ ਵਾਣ ਹੈ। ਭਾਵ ਸਰੀਰ ਨੂੰ ਜਿੰਨਾ ਕਸ਼ਟ ਦਿਤਾ ਜਾਏ, ਸ਼ਾਇਦ ਮਾਲਿਕ ਰੀਝ ਪਏ। ਸੱਚੇ ਮਾਲਿਕ ਤੂੰ ਦੇਖ ਐਸਾ ਹੀ ਜੀਵਣ ਹੈ।

ਬਾਬਾ ਜੀ ਨੇ ਧਰਤੀ ਉਤੇ ਸੌਣਾ ਨਾ ਛਡਿਆ, ਇਕੱਲੀ ਭੂਰੀ ਨੂੰ ਹੇਠ ਵਿਛਾ ਕੇ ਸਾਰਾ ਦਿਨ ਬੈਠੇ ਰਹਿੰਦੇ, ਜੀਵਨ ਦੇ ਅੰਤਲੇ ਦਿਨੀਂ ਆਪ ਕੋਲ ਹੋਰ ਗਰੀਬੀ ਆ ਗਈ, ਜੋ ਕੁਝ ਲੋਕਾਂ ਕੋਲੋਂ ਮਿਲਦਾ, ਉਹ ਸਭ ਆਏ ਗਏ ਦੇ ਸਤਿਕਾਰ ਵਿਚ ਖਰਚ ਹੋ ਜਾਂਦਾ। ਮਸ਼ਹੂਰ ਔਲੀਏ ਤੇ ਵਿਦਵਾਨ ਮੌਲਾਣਾ ਬਦਰੁਦੀਨ ਇਸਹਾਕ, ਸੱਯਦ ਮਹਿਮੂਦ ਕਿਰਮਾਨੀ ਕਿਰਮਾਨ ਦਾ ਸੁਦਾਗਰ ਸ਼ੇਖ ਨਿਜ਼ਾਮੁਦੀਨ ਬਦਾਚਿਊ, ਹਮੀਦ ਮੌਲਾਣਾ ਜਮਾਲ ਹਾਂਸੀ ਦਾ ਨਾਸਿਰ ਆਦਿਕ ਜਮਾਇਤ ਖਾਨੇ ਦੇ ਰਤਨ ਸਨ। ਉਹਨਾਂ ਦਾ ਬਹੁਤਾ ਖਿਆਲ ਰਖਿਆ ਜਾਂਦਾ ਸੀ।

ਬਾਬਾ ਫਰੀਦ ਜੀ ਰੋਜ਼ਾ ਰਖਦੇ, ਸਵੇਰੇ ਵੀ ਕੁਝ ਨਾ ਖਾਂਦੇ। ਜਦੋਂ ਰੋਜ਼ਾ ਛਡਦੇ ਤਾਂ ਸ਼ਰਬਤ ਪੀਂਦੇ, ਰੋਟੀ ਸਦਾ ਜਵਾਰ ਦੀ ਖਾਂਦੇ। ਉਨ੍ਹਾਂ ਨੇ ਘੋਰ ਤਪਸਿਆ ਕਰ ਕੇ ਭੁਖ ਘਟਾ ਲਈ ਸੀ ਤੇ ਸਰੀਰ ਐਸਾ ਲਕੜ-ਵਤ ਕਰ ਲਿਆ ਸੀ ਕਿ ਉਸ ਨੂੰ ਠੰਡ ਤੱਤ ਅਸਰ ਨਾ ਕਰਦੀ। ਆਪ ਦੀ ਆਯੂ ਸੌ ਸਾਲ ਤੋਂ ਟਪ ਗਈ ਸੀ, ਪਰ ਚਿਹਰੇ ਉਤੇ ਨੂਰ ਡਲ੍ਹਕਾਂ ਮਾਰਦਾ ਸੀ।

## ਬਾਬਾ ਫਰੀਦ ਜੀ ਦਾ ਚਲਾਣਾ

*ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥*
*ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥*

ਬਾਬਾ ਫਰੀਦ ਜੀ ਫੁਰਮਾਉਂਦੇ ਹਨ ਕਿ ਜਿਹੜੇ ਸੰਤੋਖ ਤੇ ਭਰੋਸਾ ਰਖ ਕੇ ਸੰਤੋਖੀ ਰਹਿੰਦੇ ਹੋਏ ਤਪਸਿਆ ਕਰਦੇ ਹਨ, ਉਹ ਪ੍ਰਮਾਤਮਾ ਦੇ ਬਹੁਤ ਨੇੜੇ ਹੋ ਜਾਂਦੇ ਹਨ, ਪ੍ਰਮਾਤਮਾ ਨਾਲ ਗੱਲਾਂ ਕਰਦੇ ਹਨ, ਪਰ ਇਸ ਗੱਲ ਦਾ ਭੇਤ

ਕਿਸੇ ਕੋਲ ਪ੍ਰਗਟ ਨਹੀਂ ਕਰਦੇ। ਗੁੰਗੇ ਦੇ ਗੁੜ ਖਾਣ ਦੇ ਬਰਾਬਰ ਹੈ, ਜਿਵੇਂ ਗੂੰਗਾ ਗੁੜ ਦੀ ਮਿਠਾਸ ਦਾ ਸਵਾਦ ਨਹੀਂ ਦੱਸਦਾ। ਅੱਲਾ ਦੇ ਪਿਆਰੇ ਅਨੰਦ ਮਾਣਦੇ ਹੋਏ ਆਪ ਹੀ ਨੂਰੋ ਨੂਰ ਹੁੰਦੇ ਹਨ।

ਬਾਣੀ ਦਾ ਇਹ ਸਲੋਕ ਬਾਬਾ ਜੀ ਦੀ ਆਪਣੀ ਜੀਵਨ ਅਵਸਥਾ ਨੂੰ ਹੀ ਬਿਆਨ ਕਰਦਾ ਹੈ, ਬਾਬਾ ਜੀ ਪ੍ਰਮਾਤਮਾ ਦੇ ਨੇੜੇ ਪੁਜੇ ਹੋਏ ਸਨ। ਪਰ ਭੇਤ ਨਹੀਂ ਸਨ ਪ੍ਰਗਟ ਕਰਦੇ, ਜਦੋਂ ਆਪ ਦੀ ਸੁਰਤ ਪ੍ਰਮਾਤਮਾ ਨਾਲ ਇਕਮਿਕ ਹੁੰਦੀ, ਤਦੋਂ ਜਿਹੜਾ ਵੀ ਇਸਤਰੀ ਪੁਰਖ ਉਹਨਾਂ ਦੇ ਦਰਸ਼ਨ ਕਰਦਾ, ਉਸ ਦੀਆਂ ਮਨੋ-ਕਾਮਨਾਵਾਂ ਪੂਰੀਆਂ ਹੁੰਦੀਆਂ ਤੇ ਸਰੀਰ ਦੇ ਰੋਗ ਮਿਟ ਜਾਂਦੇ।

ਬਾਬਾ ਫਰੀਦ ਜੀ ਦੀ ਬਾਣੀ ਪ੍ਰਗਟ ਕਰਦੀ ਹੈ ਕਿ ਆਪ ਜਿੰਨਾ ਪ੍ਰਮਾਤਮਾ ਨੂੰ ਯਾਦ ਕਰਦੇ ਸਨ, ਉਨਾ ਹੀ ਮੌਤ ਨੂੰ ਚੇਤੇ ਰਖਦੇ ਸਨ, ਮਰਨਾ ਸੱਚ ਤੇ ਜੀਊਣਾ ਝੂਠ ਸਮਝਦੇ ਸਨ।

*ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥*
*ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥੪੭॥*

ਭਾਵ—ਆਮ ਕਰਕੇ ਫਕੀਰ ਲੋਕ ਕਪੜੇ ਦੀ ਗੋਦੜੀ (ਤਲਾਈ) ਬਿਨਾਂ ਰੂੰ ਤੋਂ ਕਪੜੇ ਜੋੜ ਕੇ ਜਾਂ ਰੰਗਾ-ਰੰਗ ਦੀਆਂ ਕਈ ਟਾਕੀਆਂ ਜੋੜ ਕੇ ਤਿਆਰ ਕਰਦੇ, ਠੰਡ ਵੇਲੇ ਉਤੇ ਲੈ ਲੈਂਦੇ ਤੇ ਲੋੜ ਪੈਣ ਤੇ ਉਸ ਨੂੰ ਧਰਤੀ ਜਾਂ ਮੰਜੇ ਉਤੇ ਵਿਛਾ ਲੈਂਦੇ। ਉਸ ਗੋਦੜੀ ਨੂੰ ਸੂਈ ਧਾਗੇ ਨਾਲ ਤੋਪਿਆਂ ਦੀਆਂ ਕਈ ਨਿਕੀਆਂ ਨਿਕੀਆਂ ਡਬੀਆਂ ਪਾ ਕੇ ਸੀਤਾ ਜਾਂਦਾ, ਉਹ ਪਾਟਦੀ ਨਹੀਂ। ਬਾਬਾ ਜੀ ਉਸ ਗੋਦੜੀ ਦਾ ਹਵਾਲਾ ਦੇ ਕੇ ਬਚਨ ਕਰਦੇ ਹਨ—'ਭਾਈ! ਗੋਦੜੀ ਨੂੰ ਤਾਂ ਬੇ-ਅੰਤ ਤੋਪੇ ਹਨ, ਮਨੁਖ ਦੇ ਸਰੀਰ ਨੂੰ ਕੋਈ ਤੋਪਾ ਨਹੀਂ, ਲਹੂ ਮਾਸ, ਹੱਡੀਆਂ ਦਾ ਢਾਂਚਾ ਹੈ। ਇਸ ਦੀ ਪੱਕੀ ਉਮਰ ਕੋਈ ਨਹੀਂ, ਇਸ ਦੇ ਖਾਤਮੇ (ਕਾਲ) ਦੀ ਵਾਰੀ ਦਾ ਪਤਾ ਮਨੁਖ ਨੂੰ ਨਹੀਂ ਸਗੋਂ ਪ੍ਰਮਾਤਮਾ ਨੂੰ ਹੈ। ਜਿਸ ਨੇ ਜੀਵਨ ਹੱਦ ਮਿਥੀ ਹੈ।

ਜਦੋਂ ਪ੍ਰਮਾਤਮਾ ਵਲੋਂ ਰੂਹ (ਆਤਮਾ) ਨੂੰ ਮਨੁਖੀ ਸਰੀਰ ਛੱਡਣ ਦਾ ਹੁਕਮ ਆਉਂਦਾ ਹੈ, ਤਦੋਂ ਰੂਹ ਨੂੰ ਸਰੀਰ ਰੂਪੀ ਘਰ ਵਿਚੋਂ ਤੁਰਨਾ ਹੀ ਪੈਂਦਾ ਹੈ,

ਭਾਵੇਂ ਕੋਈ ਬਾਦਸ਼ਾਹ, ਪੈਗੰਬਰ, ਔਲੀਆ ਜਾਂ ਆਤਮਾ ਦੀ ਖੋਜ ਕਰਨ ਵਾਲਾ ਵਿਦਵਾਨ ਹੋਏ, ਸਭ ਨੂੰ ਜਾਣਾ ਪੈਂਦਾ ਹੈ। ਕਿਉਂਕਿ ਕਬਰ ਤਾਂ ਅਵਾਜ਼ਾਂ ਮਾਰਦੀ ਰਹਿੰਦੀ ਹੈ—

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥

ਕਬਰ ਅਵਾਜ਼ਾਂ ਦਿੰਦੀ ਹੈ ਕਿ ਹੇ ਜੀਵ! ਤੇਰਾ ਪੱਕਾ ਘਰ ਮੈਂ ਹਾਂ ਜਿਥੇ ਤੂੰ ਰਹਿਣਾ ਹੈ। ਧਰਤੀ ਉਤੇ ਬੇ-ਘਰਾ ਫਿਰ ਰਿਹਾ ਹੈਂ। ਆ ਤੇ ਮੌਤ ਕੋਲੋਂ ਨਾ ਡਰ, ਮੌਤ ਹੀ ਤੇਰੀ ਆਤਮਿਕ ਸ਼ਾਂਤੀ ਦਾ ਵਸੀਲਾ ਹੈ। ਮੌਤ ਨੂੰ ਕੋਈ ਨਹੀਂ ਰੋਕ ਸਕਦਾ, ਉਹ ਤਾਂ ਦਰਿਆ ਦੇ ਢਾਹ ਵਾਂਗ ਹੈ, ਜਿਧਰ ਜੀ ਕੀਤਾ ਉਧਰ ਹੀ ਮੁੜ ਪਈ।

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥

ਜਿਨ੍ਹਾਂ ਨੇ ਨੇਕ ਅਮਲ ਨਹੀਂ ਕੀਤਾ, ਖੁਦਾ ਦੀ ਬੰਦਗੀ ਨਹੀਂ ਕੀਤੀ, ਉਨ੍ਹਾਂ ਵਾਸਤੇ ਨਰਕ ਦੀ ਅੱਗ ਬਲ ਰਹੀ ਹੈ, ਜਿਸ ਨੂੰ ਸੁਣ ਕੇ ਹੀ ਹੌਲ ਪੈਂਦੇ ਹਨ। ਜਿੰਨੀ ਵੀ ਛੇਤੀ ਹੋਏ, ਉਮਰ ਦਾ ਵਕਤ ਨਹੀਂ ਦੇਖਣਾ, ਪ੍ਰਮਾਤਮਾ ਨੂੰ ਯਾਦ ਕਰਨਾ (ਨਾਮ ਸਿਮਰਨਾ) ਚਾਹੀਦਾ ਹੈ, ਕੀ ਪਤਾ ਮੌਤ ਕਦੋਂ ਆ ਜਾਣੀ ਹੈ।

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥

ਜੁਗਾਂ ਤੋਂ ਹਵਾ, ਠੰਡ ਤੇ ਧੁਪ ਕਈ ਰੂਪ ਧਾਰਨ ਕਰ ਕੇ ਵਡੇ ਵਡੇ ਮਹਿਲਾਂ ਕਿਲ੍ਹਿਆਂ ਨੂੰ ਜਿਨ੍ਹਾਂ ਉਤੇ ਅਤੋਲਵੀਂ ਮਿੱਟੀ ਪਈ ਹੈ, ਢਾਹ ਢੇਰੀ ਕਰਦੇ ਆਏ ਹਨ, ਉਨ੍ਹਾਂ ਦਾ ਵੀ ਕੋਈ ਮਿੱਤਰ ਨਹੀਂ, ਨਾ ਮਹਿਲਾਂ ਕਿਲ੍ਹਿਆਂ ਨੇ ਤੇਰਾ ਮਿੱਤਰ ਬਣਨਾ ਹੈ, ਮੌਤ ਨੂੰ ਨਾ ਭੁੱਲ, ਕਮਾਈ ਕਰਨ ਵਲ ਚਿਤ ਨੂੰ ਲਾ।

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥

ਦੇਖੋ ਸਜਨੋ ! ਉਹ ਲੋਕ ਜਿਨ੍ਹਾਂ ਕੋਲ ਨੌਬਤਾਂ, ਢੋਲ ਢਮੱਕੇ ਸਨ, ਬਾਦਸ਼ਾਹ ਸਨ ਤੇ ਸਿਰ ਤੇ ਛੱਤਰ ਝੁਲਦਾ ਸੀ, ਤੂਤੀਆਂ ਨਗਾਰੇ ਵਜਦੇ ਤੇ ਫੌਜਾਂ ਦੀ ਚੌਗਿਰਦੇ ਕੰਧ ਸੀ, ਉਹ ਵੀ ਕਬਰਸਤਾਨਾਂ ਵਿਚ ਜਾ ਸੁਤੇ ਹਨ, ਕਬਰਸਤਾਨ ਅਥਵਾ ਸ਼ਮਸ਼ਾਨ ਭੂਮੀ 'ਚ ਪੱਕੇ ਡੇਰੇ ਲਾ ਚੁਕੇ ਹਨ।

ਬਾਬਾ ਫਰੀਦ ਜੀ ਦੇ ਜੀਵਨ ਕਾਲ (੧੨੨੯-੧੨੪੦ ਈ:) ਵਿਚ ਉਤਰੀ ਹਿੰਦ (ਪੰਜਾਬ) ਉਤੇ ਮੁਸਲਮਾਨਾਂ ਦਾ ਰਾਜ ਸੀ, ਫਿਰ ਵੀ ਉਹ ਆਪਸ ਵਿਚ ਰਾਜ ਵਾਸਤੇ ਲੜਦੇ ਸਨ ਤੇ ਕਈ ਰਾਜ ਪਲਟੇ ਹੋਏ ਸਨ। ਖਾਸ ਕਰਕੇ ਰਜੀਆ-ਬੇਗਮ ਦੇ ਪਿਛੋਂ ਤਾਂ ਅੰਨ੍ਹੀ ਹੀ ਮਚ ਗਈ ਸੀ, ਬਾਬਾ ਫਰੀਦ ਜੀ ਨੇ ਕਈ ਰਾਜ ਪਲਟੇ ਦੇਖੇ ਸਨ।

ਆਪਣੇ ਜੀਵਨ ਦਾ ਅੰਤ ਨੇੜੇ ਆਇਆ ਦੇਖ ਕੇ ਬਾਬਾ ਫਰੀਦ ਜੀ ਨੇ ਮੌਤ ਬਾਰੇ ਬਾਣੀ ਉਚਾਰੀ ਤੇ ਲੋਕਾਂ ਨੂੰ ਸੱਚ ਸਮਝਾਇਆ।

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥*
*ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥*
*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥*
*ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥*

ਮੌਤ ਦਾ ਇਹ ਸਮਾਂ ਬਾਬਾ ਫਰੀਦ ਜੀ ਤੇ ਵੀ ਆ ਪੁਜਾ। ਆਪ ਦੀ ਉਮਰ ੯੦ ਸਾਲ ਦੀ ਹੋ ਚੁਕੀ ਸੀ, ਸਰੀਰ ਕਮਜੋਰ ਹੋ ਗਿਆ। ਉਠ ਕੇ ਤੁਰਨਾ ਔਖਾ ਹੋ ਗਿਆ ਸੀ, ਅੰਤ ੫ ਮੁਹਰਮ ੬੬੪ ਹਿਜਰੀ ਮੁਤਾਬਿਕ ੧੫ ਅਕਤੂਬਰ ੧੨੬੫ ਈ: ਨੂੰ ਇਸ਼ਾ ਦੀ ਨਿਮਾਜ਼ ਪੜ੍ਹਨ ਪਿਛੋਂ ਬੇ-ਹੋਸ਼ ਹੋ ਕੇ ਡਿਗ ਪਏ। ਆਪ ਨੂੰ ਹੋਸ਼ ਵਿਚ ਲਿਆਉਣ ਦਾ ਯਤਨ ਕੀਤਾ ਗਿਆ, ਪਰ 'ਯਾ ਹੈਈ ਯਾ ਕਯੂਮ' (ਮੈਂ ਅਮਰ ਹਾਂ) ਆਖ ਕੇ ਦਮ ਤੋੜ ਗਏ। ਪਵਿਤ੍ਰ ਰੂਹ ਆਪਣੇ ਪਿਆਰੇ ਮਾਲਿਕ ਵਲ ਤੁਰ ਗਈ, ਪੰਜ ਭੂਤਕ ਸਰੀਰ ਧਰਤੀ ਉਤੇ ਰਹਿ ਗਿਆ।

ਆਪ ਦਾ ਪੁੱਤਰ ਸ਼ੇਖ ਨਿਜ਼ਾਮੁਦੀਨ ਕੋਲ ਨਹੀਂ ਸੀ, ਆਪ ਉਸ ਨੂੰ ਬਹੁਤ ਪਿਆਰ ਕਰਦੇ ਸਨ ਤੇ ਉਹ ਗਿਆਸੁਦੀਨ ਬਲਬਨ ਦੀ ਫੌਜ ਵਿਚ ਨੌਕਰ ਸੀ। ਉਸ ਨੂੰ ਸੱਦਿਆ ਗਿਆ ਸੀ। ਪਰ ਉਹ ਬਾਬਾ ਫਰੀਦ ਜੀ ਦੀ ਹੋਸ਼ ਵਿਚ ਨਾ ਪੁਜ ਸਕਿਆ, ਉਸ ਵੇਲੇ ਸ਼ਹਿਰ ਪਾਕ ਪਟਨ ਵਿਚ ਰਾਤ ਨੂੰ ਪੁਜਿਆ, ਜਦੋਂ ਸ਼ਹਿਰ ਦੇ ਦਰਵਾਜੇ ਬੰਦ ਹੋ ਚੁਕੇ ਸਨ। ਉਸ ਨੂੰ ਰਾਤ ਬਾਹਰ ਹੀ ਕਟਣੀ ਪਈ, ਸਵੇਰੇ ਜਦੋਂ ਸ਼ਹਿਰ ਵਿਚ ਦਾਖਲ ਹੋਇਆ ਤਾਂ ਉਸ ਵੇਲੇ ਬਾਬਾ ਫਰੀਦ ਜੀ ਦਾ ਜਨਾਜ਼ਾ ਚਹੁ ਜਣਿਆਂ ਦੇ ਕੰਨੇ ਜਾ ਰਿਹਾ ਸੀ, ਪਿਛੇ ਸ਼ਹਿਰ ਦੇ ਲੋਕ ਤੇ ਦਰਵੇਸ਼ ਸਨ।

ਨਿਜ਼ਾਮੁਦੀਨ ਨੂੰ ਜਦੋਂ ਪਤਾ ਲਗਾ ਕਿ ਬਾਬਾ ਸ਼ੇਖ ਫਰੀਦ ਜੀ ਦਾ ਜਨਾਜ਼ਾ ਹੈ ਤਾਂ ਉਸ ਨੇ ਰੋਕਿਆ ਕਿ ਬਾਬਾ ਜੀ ਦਾ ਜਨਾਜ਼ਾ ਬਾਹਰਲੇ ਕਬਰਸਤਾਨ ਵਿਚ ਨਹੀਂ ਜਾ ਸਕਦਾ, ਆਪਣੇ ਘਰ ਹੀ ਕ਼ਬਰ ਪੁਟੀ ਜਾਏਗੀ ਤੇ ਯਾਦਗਾਰੀ ਖਾਨਗਾਹ ਬਣੇਗੀ। ਜਨਾਜ਼ੇ ਨੂੰ ਪਿਛੇ ਮੋੜਨ ਵਿਚ ਸਫਲ ਹੋ ਗਿਆ। ਬਾਬਾ ਜੀ ਦੇ ਘਰ ਵਿਚ ਹੀ ਬਾਬਾ ਜੀ ਨੂੰ ਦਫਨਾਇਆ ਗਿਆ ਭਾਵੇਂ ਸੇਵਕਾਂ ਨੇ ਮਜ਼ਾਰ ਕਾਇਮ ਕੀਤਾ, ਪਰ ਅਸਲੀ ਇਮਾਰਤ ਫੀਰੋਜ਼ਸ਼ਾਹ ਤੁਗਲਕ ਬਾਦਸ਼ਾਹ ਨੇ ਤਿਆਰ ਕਰਵਾਈ।

## ਬਾਬਾ ਫਰੀਦ ਜੀ ਦੀ ਸੰਤਾਨ

ਬਾਬਾ ਫਰੀਦ ਜੀ ਗ੍ਰਿਹਸਤ ਧਰਮ ਵਿਚ ਪੂਰਨ ਭਰੋਸਾ ਰਖਦੇ ਸਨ, ਉਹਨਾਂ ਦੀਆਂ ਪਤਨੀਆਂ ਵੀ ਵਫਾਦਾਰ ਰਹੀਆਂ। ਉਹ ਵੀ ਫਕੀਰੀ ਲਿਬਾਸ ਤੇ ਸਾਦੀ ਖੁਰਾਕ ਖਾਂਦੀਆਂ ਸਨ, ਪ੍ਰਮਾਤਮਾ ਉਤੇ ਅਤੁਟ ਵਿਸ਼ਵਾਸ ਸੀ।

ਬਾਬਾ ਜੀ ਦੇ ਪੰਜ ਪੁਤਰ ਤੇ ਤਿੰਨ ਧੀਆਂ ਸਨ—

ਪੁੱਤਰ—ਖਵਾਜਾ ਨਸੀਰੁਦੀਨ, ਸ਼ੇਖ ਸ਼ਹਾਬੁਦੀਨ, ਸ਼ੇਖ ਬਦਰੁਦੀਨ ਸੁਲੇਮਾਨ, ਸ਼ੇਖ ਨਿਜ਼ਾਮੁਦੀਨ ਅਤੇ ਸ਼ੇਖ ਯਾਕੂਬ।

ਧੀਆਂ—ਬੀਬੀ ਮਸ਼ਤੂਰਾ, ਬੀਬੀ ਸ਼ਰੀਫਾ ਅਤੇ ਬੀਬੀ ਫਾਤਿਆ।

ਇਹਨਾਂ ਅੱਠਾਂ ਦੀ ਸੰਤਾਨ ਬਾਬਰ ਬਾਦਸ਼ਾਹ ਦੇ ਸਮੇਂ ਤਕ ਸੈਂਕੜਿਆਂ

ਵਿਚ ਪੁਜ ਗਈ ਸੀ। ਸਤਿਗੁਰੂ ਨਾਨਕ ਦੇਵ ਜੀ ਬਾਬਰ ਬਾਦਸ਼ਾਹ ਦੇ ਸਮੇਂ ਸ਼ੇਖ ਮੁਹੰਮਦ ਦੇ ਤਿੰਨ ਪੁੱਤਰ ਸਨ, ਸ਼ੇਖ ਇਬਰਾਹੀਮ, ਫਰੀਦ ਸਾਨੀ ਅਤੇ ਸ਼ੇਖ ਜਲਾਲ ਸਨ, ਸ਼ੇਖ ਸਾਨੀ ਨਾਲ ਸਤਿਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਹੋਈ ਸੀ। ਸ਼ੇਖ ਇਬਰਾਹੀਮ ਦਾ ਪੁੱਤਰ ਸ਼ੇਖ ਤਾਜਦੀਨ ਮਹਿਮੂਦ ਸੀ। ਇਸ ਦੇ ਘਰ ਪੰਦਰਾਂ ਲੜਕੇ ਤੇ ਪੰਦਰਾਂ ਲੜਕੀਆਂ ਸਨ। ਉਹਨਾਂ ਦੇ ਪੰਦਰਾਂ ਲੜਕਿਆਂ ਦੇ ਇਹ ਨਾਂ ਸਨ—

ਵੱਡਾ ਪੁੱਤਰ ਉਤਰਾਧਿਕਾਰੀ ਸ਼ੇਖ ਫੈਜੁਲਾ, ਸ਼ੇਖ ਫਤਹਉਲਾ, ਸ਼ੇਖ ਗਜਨਫਾ ਅਲੀ, ਸ਼ੇਖ ਅਹਿਮਦ ਕੁਤਾਲ, ਸ਼ੇਖ ਅਮਾਨੁਲਾ, ਸ਼ੇਖ ਅਬਦੁਲਾ ਵਾਹਿਦ, ਸ਼ੇਖ ਮੁਹੰਮਦ ਮਕੀ, ਸ਼ੇਖ ਅਬਦੁਲਾ, ਸ਼ੇਖ ਹਸਨ ਮੁਹੰਮਦ, ਸ਼ੇਖ ਕਰੀਮੁਲਾ, ਸ਼ੇਖ ਬਰਖੁਰਦਾਰ, ਸ਼ੇਖ ਫਰੀਦ ਮੁਹੰਮਦ, ਸ਼ੇਖ ਫੁਰਹਾਨ ਦੀਨ, ਸ਼ੇਖ ਹੁਸੈਨ ਮੁਹੰਮਦ ਅਤੇ ਸ਼ੇਖ ਐਨੁਦੀਨ।

ਸ਼ੇਖ ਫੈਜੁਲਾ ਗੱਦੀ ਉਤੇ ਬੈਠਾ, ਉਸ ਦੇ ਤਿੰਨ ਪੁੱਤਰ ਹੋਏ, ਸ਼ੇਖ ਇਬਰਾਹੀਮ, ਸ਼ੇਖ ਆਰਿਫ ਤੇ ਸ਼ੇਖ ਛਜ। ਵੱਡਾ ਪੁੱਤਰ ਸ਼ੇਖ ਇਬਰਾਹੀਮ ਗੱਦੀ ਉਤੇ ਬੈਠਾ। ਇਹਨਾਂ ਦੇ ਛੇ ਪੁੱਤਰ ਸਨ। ਗੱਲ ਕੀ ੧੨੬੫ ਤੋਂ ਜਹਾਂਗੀਰ ਬਾਦਸ਼ਾਹ ਦੇ ਸਮੇਂ ੧੬੩੦ ਤਕ ਸਵਾ ਚਾਰ ਸੌ ਸਾਲ ਵਿਚ ਬਾਬਾ ਫਰੀਦ ਜੀ ਦੀ ਸੰਤਾਨ ਉਤਰੀ ਹਿੰਦ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਹੋ ਗਈ।

ਉਪਰੋਕਤ ਸੰਤਾਨ ਤਾਂ ਬਾਬਾ ਫਰੀਦ ਜੀ ਦੀ ਬਿੰਦੀ ਸੰਤਾਨ ਦੀ ਗਿਣਤੀ ਹੈ, ਪਰ ਆਪ ਦੀ ਨਾਦੀ ਸੰਤਾਨ (ਚੇਲਿਆਂ) ਵਿਚ ਵੀ ਬਹੁਤ ਵਾਧਾ ਹੋਇਆ। ਆਪ ਦੇ ਚੇਲਿਆਂ ਨੂੰ ਖਲੀਫੇ ਆਖਿਆ ਜਾਂਦਾ ਹੈ, ਜਿਸ ਦਾ ਭਾਵ ਹੈ ਧਰਮ ਦੇ ਪ੍ਰਚਾਰਕ ਬਾਬਾ ਜੀ ਦੀ ਹੋਂਦ ਦੇ ਸਮੇਂ ਇਹ ਖਲੀਫੇ ਸਨ—

ਸ਼ੇਖ ਨਜੀਬੁਦੀਨ ਮੁਤਵਕਲ, ਮੌਲਾਨਾ ਬਦਰੁਦੀਨ ਔਲੀਆ, ਸ਼ੇਖ ਆਰਿਫ, ਸ਼ੇਖ ਅਲੀ ਸਾਬਿਰ ਅਤੇ ਮੌਲਾਨਾ ਫਖਰੁਦੀਨ ਸਫਾਹਾਨੀ। ਇਨ੍ਹਾਂ ਦੇ ਅਗੇ ਕਈ ਸੈਂਕੜੇ ਚੇਲੇ ਹੋਏ ਤੇ ਹੋਰ ਤੋਂ ਹੋਰ ਚੇਲੇ ਬਣਦੇ ਗਏ। ਉਹਨਾਂ ਨੇ ਬਾਬਾ ਫਰੀਦ ਜੀ ਦੇ ਮਿਸ਼ਨ ਨੂੰ ਖੂਬ ਪ੍ਰਚਾਰਿਆ। ਮੁਲਤਾਨ, ਕਸੂਰ, ਲਾਹੌਰ ਅਤੇ ਦਿੱਲੀ ਵਿਚ ਸੂਫੀ ਮਤ ਦੇ ਜਿੰਨੇ ਵੀ ਸਕੂਲ ਚਲਦੇ ਰਹੇ, ਉਹ ਸਾਰੇ

ਦੇ ਸਾਰੇ ਹੀ ਬਾਬਾ ਫਰੀਦ ਜੀ ਦੇ ਚੇਲਿਆਂ ਦੇ ਸਨ। ਸੱਯਦ ਵਾਰਸ ਸ਼ਾਹ (ਕਰਤਾ ਹੀਰ) ਅਤੇ ਬੁਲ੍ਹੇ ਸ਼ਾਹ ਅਤੇ ਸ਼ਾਹ ਹੁਸੈਨ ਵਰਗੇ ਪ੍ਰਸਿਧ ਵਿਦਵਾਨ ਅਤੇ ਤਪਸਵੀ ਭਗਤ ਉਹਨਾਂ ਸਕੂਲਾਂ ਵਿਚ ਪੜ੍ਹੇ ਤੇ ਮੁਰਸ਼ਦ ਧਾਰਨ ਕੀਤੇ।

ਬਾਬਾ ਫਰੀਦ ਜੀ ਦੇ ਮਜ਼ਾਰ ਦੀ ਸੇਵਾ ਤੇ ਪੂਜਾ ਅੱਜ ਤੱਕ ਪਾਕ ਪਟਨ (ਪਾਕਿਸਤਾਨ) ਵਿਚ ਹੁੰਦੀ ਚਲੀ ਆ ਰਹੀ ਹੈ। ਹਜ਼ਾਰਾਂ ਸ਼ਰਧਾਲੂ ਦਰਸ਼ਨ ਕਰਦੇ ਹਨ, ਬਾਬਾ ਫਰੀਦ ਜੀ ਦੀ ਕੁਲ ਉਮਰ ੭੯੭ ਸਾਲ ਹੋ ਗਈ ਹੈ (੧੧੭੫-੧੯੭੨ ਈ: ਤਕ)।

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥*

# ਬਾਬਾ ਫਰੀਦ ਜੀ ਦੀ ਬਾਣੀ

ਇਸਲਾਮ ਮਤਿ ਅਨੁਸਾਰ ਧਾਰਮਿਕ ਅਸਥਾਨਾਂ ਵਿਚ ਨਾਚ ਗਾਣੇ ਵਾਸਤੇ ਕੋਈ ਥਾਂ ਨਹੀਂ। ਸਿਰਫ ਕੁਰਾਨ ਮਜੀਦ ਦਾ ਹੀ ਪਾਠ ਹੋਣਾ ਚਾਹੀਏ, ਪਰ ਸੂਫੀ ਫਕੀਰ ਭਾਵੇਂ ਕਿਸੇ ਵੀ ਅਸਥਾਨ ਤੇ ਬੈਠੇ ਹੋਣ, ਰਾਗ ਨਾਚ ਦਾ ਸਤਿਕਾਰ ਕਰਦੇ ਸਨ।

ਬਾਬਾ ਫਰੀਦ ਜੀ ਨੇ ਬਚਪਨ ਤੇ ਜਵਾਨੀ ਵਿਚ ਉੱਚ ਵਿਦਿਆ ਪ੍ਰਾਪਤ ਕੀਤੀ ਸੀ। ਕਠਿਨ ਤਪਸਿਆ ਕੀਤੀ, ਰੱਬੀ ਵੈਰਾਗ ਠਾਠਾਂ ਮਾਰਨ ਲਗ ਪਿਆ। ਰੱਬੀ ਪਿਆਰ ਤੇ ਵੈਰਾਗ ਵਿਚ ਬਾਣੀ ਦੀ ਰਚਨਾ ਕੀਤੀ, ਉਹ ਵੀ ਸਲੋਕਾਂ ਵਿਚ ਜਿਸ ਦਾ ਗਾਇਨ ਕੀਤਾ ਜਾ ਸਕਦਾ ਸੀ, ਪਹਿਲਾਂ ਫਰੀਦ ਜੀ ਰਸੀਲੀ ਸੁਰ ਨਾਲ ਕੁਰਾਨ ਦਾ ਪਾਠ ਕਰਦੇ ਸਨ।

ਸਤਿਗੁਰੂ ਨਾਨਕ ਦੇਵ ਜੀ ਜਦੋਂ ਬਾਬਾ ਫਰੀਦ ਦੇ ਉਤਰਾਧਿਕਾਰੀ ਫਰੀਦ ਸਾਨੀ ਨੂੰ ਮਿਲੇ ਤਾਂ ਉਹਨਾਂ ਨੇ ਪੋਥੀ ਵਿਚ ਬਾਬਾ ਫਰੀਦ ਜੀ ਦੀ ਬਾਣੀ ਨੂੰ ਲਿਖ ਲਿਆ। ਸਤਿਗੁਰੂ ਅਰਜਨ ਦੇਵ ਜੀ ਨੇ ਉਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਬਾਣੀ ਦਾ ਵੇਰਵਾ ਇਉਂ ਹੈ—ਫਰੀਦ ਜੀ ਦੇ ੧੧੨ ਸਲੋਕ, ਗੁਰੂ ਨਾਨਕ ਦੇਵ ਜੀ

ਦੇ ੪, ਗੁਰੂ ਅਮਰਦਾਸ ਜੀ ਦੇ ੫, ਗੁਰੂ ਰਾਮਦਾਸ ਜੀ ਦਾ ੧ ਅਤੇ ਗੁਰੂ ਅਰਜਨ ਸਾਹਿਬ ਜੀ ਦੇ ੮ ਸਲੋਕ ਹਨ।

ਬਾਬਾ ਫਰੀਦ ਜੀ ਲੋਕ ਕਵੀ ਸਨ। ਉਹਨਾਂ ਨੇ ਆਪਣੇ ਤੇ ਲੋਕਾਂ ਦੇ ਜੀਵਨ ਦੀਆਂ ਘਟਨਾਵਾਂ ਨੂੰ ਸਲੋਕਾਂ ਦਾ ਰੂਪ ਦਿਤਾ। ਬਾਣੀ ਦੇ ਹਰ ਸਲੋਕ ਵਿਚ ਕਥਾ ਹੈ। ਭਗਤੀ, ਸਬਰ, ਸੰਤੋਖ, ਦਇਆ, ਸੰਜਮ ਆਦਿਕ ਰੱਬੀ ਗੁਣਾਂ ਨੂੰ ਸਲੋਕਾਂ ਦੀ ਰੂਹ ਮਿਥਿਆ। ਹਰ ਮਨੁਖ ਵਾਸਤੇ ਉਪਦੇਸ਼ ਹੈ, ਭਾਵੇਂ ਉਹ ਕਿਸੇ ਮਤ ਵੇਸ਼ ਕਾਲ ਨਾਲ ਸਬੰਧ ਰਖਦਾ ਹੋਵੇ।

ਅਗੇ ਬਾਬਾ ਫਰੀਦ ਜੀ ਦੀ ਬਾਣੀ ਰਾਹੀਂ ਉਹਨਾਂ ਦੇ ਦਰਸ਼ਨ ਕਰਦੇ ਹਾਂ।

# ਫਰੀਦ ਜੀ ਦੀ ਅਵਸਥਾ

ਫਕੀਰਾਂ ਦੇ ਮਿੱਤਰ ਫਕੀਰ ਹੁੰਦੇ ਹਨ। ਉਸ ਵੇਲੇ ਬਾਬਾ ਫਰੀਦ ਜੀ ਹਾਂਸੀ ਸਨ। ਅੱਲਾ ਦੇ ਪਿਆਰੇ ਸਾਂਈ ਲੋਕ ਇਕ ਦਿਨ ਸੰਗਤਿ ਕਰਨ ਲਗ ਪਏ। ਫਕੀਰੀ ਦੀ ਉਚਾਈ ਬਾਬਤ ਬਚਨ ਬਿਲਾਸ ਹੋਏ। ਬਾਬਾ ਫਰੀਦ ਜੀ ਨੇ ਬਚਨ ਕੀਤੇ—

*ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥*
*ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥*

ਭਾਈਓ! ਪ੍ਰਮਾਤਮਾ ਦੇ ਦਰ ਦੀ ਦਰਵੇਸ਼ੀ (ਨੌਕਰੀ) ਕਰਨੀ ਕਠਿਨ ਹੈ। ਮੈਂ ਤਾਂ ਦੁਨੀਆਂ ਵਾਂਗ ਹੀ ਚਲ ਰਿਹਾ ਹਾਂ। ਰਬੀ ਭਗਤੀ ਦੀ ਪੰਡ ਭਾਰੀ ਸਿਰ ਉਤੇ ਚੁਕ ਲਈ ਹੈ। ਕਿਥੇ ਲੈ ਜਾ ਸੁਟਾਂ? ਫਕੀਰੀ ਛੱਡੀ ਨਹੀਂ ਜਾ ਸਕਦੀ। ਹੁਣ ਤਾਂ ਏਸੇ ਮਾਰਗ ਤੁਰਨਾ ਹੈ। ਜਿਹੜੇ ਲੋਕ ਫਕੀਰੀ ਨੂੰ ਮਾਮੂਲੀ ਸਮਝਦੇ ਹਨ, ਉਹ ਭੁਲੇਖੇ ਵਿਚ ਹਨ। ਇਹੋ ਲਾਭ ਹੋਇਆ ਹੈ—

*ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥*
*ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥*

ਦਰਵੇਸ਼ੀ ਅਥਵਾ ਸੰਤ ਮਾਰਗ ਅਤੇ ਸੰਸਾਰ ਵਿਹਾਰ ਮਾਰਗ ਵਿਚ ਫਰਕ ਹੈ। ਸੰਸਾਰ ਵਿਹਾਰ ਮਾਰਗ ਵਾਲੇ ਮਾਇਆ, ਹਉਮੈ ਤੇ ਮੋਹ ਤੱਤਾਂ ਵਲ ਵਧਦੇ

ਹਨ ਤੇ ਸੰਤ ਮਾਰਗ ਵਾਲੇ ਸਤ, ਸੰਤੋਖ, ਦਇਆ, ਧਰਮ ਆਦਿਕ ਦੈਵੀ
ਗੁਣਾਂ ਦੇ ਆਸਰੇ ਪ੍ਰਮਾਤਮਾ ਨਾਲ ਇਕ ਮਿਕ ਹੋਣ ਦਾ ਯਤਨ ਕਰਦੇ ਹਨ।
ਦੋਹਾਂ ਦੇ ਰਸਤੇ ਵੱਖ-ਵੱਖ ਹਨ। ਫਰੀਦ ਜੀ ਨੇ ਕਿਹਾ—'ਸੰਸਾਰ ਵਿਚ ਲਾਲਚ,
ਹਉਮੈ, ਮਾਇਆ ਦੀ ਅੱਗ ਭੜਕ ਰਹੀ ਹੈ, ਪਰ ਨਜ਼ਰ ਨਹੀਂ ਆਉਂਦੀ। ਲੋਕ
ਸੜ ਰਹੇ ਹਨ, ਮੇਰੇ ਮੁਰਸ਼ਦ ਨੇ ਕ੍ਰਿਪਾ ਕੀਤੀ, ਸੰਤ ਮਾਰਗ ਵਲ ਤੋਰਿਆ।
ਨਹੀਂ ਤੇ ਮੈਂ ਵੀ ਗੁਝੀ ਅੱਗ ਨਾਲ ਸੜਨਾ ਸੀ।

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥*
*ਜੇ ਜਾਣਾ ਸਹੁ ਨੰਢੜਾ ਤਾ ਥੋੜਾ ਮਾਣੁ ਕਰੀ॥੪॥*

ਸਾਧ ਬਚਨ ਛਾਯਾ-ਵਾਦੀ ਹੁੰਦੇ ਹਨ। ਦੁਨੀਆਂ ਦੀ ਗੱਲ ਕਰਕੇ ਆਤਮ
ਗਿਆਨ ਦਸਣਾ। ਜਿਵੇਂ ਕਿਸੇ ਦੇ ਘਰ ਤਿਲ ਆਏ। ਬਹੁਤੇ ਤਿਲਾਂ ਨੂੰ ਵੇਖ
ਕੇ ਵਡੇ ਬੁਕਾਂ ਨਾਲ ਵਰਤਣੇ ਸ਼ੁਰੂ ਕੀਤੇ। ਉਹ ਮੁਕ ਗਏ। ਭਾਵ ਕਿ ਜੀਵਨ
ਉਮਰ ਛੋਟੀ ਹੋਣ ਤੇ ਕੁਕਰਮਾਂ ਵਲ ਵਧ ਗਿਆ—ਇਕ ਉਮਰ ਛੋਟੀ, ਦੂਸਰਾ
ਕੁਕਰਮ, ਛੇਤੀ ਜੀਵਨ ਦਾ ਫੈਸਲਾ ਹੋ ਗਿਆ। ਅੱਗੇ ਉਦਾਹਰਣ ਦਿੰਦੇ ਹਨ
ਕਿ ਜਿਵੇਂ ਇਕ ਮੁਟਿਆਰ ਵਿਆਹ ਤੋਂ ਪਹਿਲਾਂ ਹੋਣ ਵਾਲੇ ਪਤੀ ਤੋਂ ਕਈ
ਚੰਗੀਆਂ ਆਸਾਂ ਰਖਦੀ ਹੈ, ਪਰ ਵਿਆਹ ਦੇ ਪਿਛੋਂ ਜਦੋਂ ਦੇਖਦੀ ਹੈ ਕਿ ਉਹ
ਤਾਂ ਅਜੇ ਬਾਲ ਹੈ ਤਾਂ ਪਛਤਾਉਂਦੀ ਹੈ ਕਿ ਐਵੇਂ ਮਾਣ ਕੀਤਾ, ਤਿਵੇਂ ਕਈ
ਫਕੀਰ ਹਉਮੈ ਵਿਚ ਆ ਜਾਂਦੇ ਹਨ ਤੇ ਬਾਜ਼ੀ ਹਾਰ ਜਾਂਦੀ ਹੈ।

*ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥*
*ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥੫॥*

ਜਦੋਂ ਸਮਾਂ ਬੀਤ ਜਾਂਦਾ ਹੈ ਤਾਂ ਜੀਵ ਪਛਤਾਉਂਦਾ ਹੈ, ਕਿ ਜੇ ਪਤਾ ਹੁੰਦਾ
ਕਿ ਸੰਬੰਧ ਟੁਟ ਜਾਣਾ ਹੈ ਤਾਂ ਪਹਿਲਾਂ ਹੋਸ਼ ਕਰਦਾ, ਮੈਂ ਦੇਖਿਆ ਹੈ ਕਿ ਆਪ
(ਪ੍ਰਮਾਤਮਾ) ਨਾਲੋਂ ਵੱਡਾ ਕੋਈ ਨਹੀਂ। ਸਾਰਾ ਸੰਸਾਰ ਦੇਖ ਲਿਆ ਹੈ। ਵੇਲੇ
ਸਿਰ ਕੰਮ ਕਰਨਾ ਹੀ ਠੀਕ ਹੁੰਦਾ ਹੈ।

# ਨਿਰਮਾਣਤਾ ਤੇ ਸਮੇਂ ਦੀ ਕਦਰ

ਬਾਬਾ ਫਰੀਦ ਜੀ ਦੇ ਦਰਬਾਰ ਵਿਚ ਹਰ ਪ੍ਰਕਾਰ ਦੇ ਆਦਮੀ ਪੁਜਦੇ ਸਨ। ਆਪ ਜੀ ਦੀ ਮਹਿਮਾ ਬਹੁਤ ਸੀ। ਇਕ ਆਦਮੀ ਆਇਆ, ਉਹ ਆਪਣੇ ਆਪ ਨੂੰ ਜੋਤਸ਼ੀ, ਕਲਾਕਾਰ, ਫਾਰਸੀ ਤੇ ਅਰਬੀ ਦਾ ਵਿਦਵਾਨ ਸਮਝਦਾ ਸੀ। ਉਹ ਲੋਕਾਂ ਦੇ ਹਾਲ ਦਸਦਾ ਤੇ ਆਖਦਾ ਮੈਂ ਲਿਖ ਰਿਹਾ ਹਾਂ—ਵਡਿਆਂ ਦੀਆਂ ਜੀਵਨੀਆਂ।

ਬਾਬਾ ਫਰੀਦ ਜੀ ਦੂਰ ਤਕ ਪੁਜ ਚੁਕੇ ਦਰਵੇਸ਼ ਸਨ। ਉਹ ਦਿਸਦੇ ਤੇ ਅਨ-ਦਿਸਦੇ ਹਾਲਾਂ ਤੋਂ ਜਾਣੂ ਸਨ। ਉਸ ਦੇ ਮਨ ਦੀ ਬਿਰਤੀ ਨੂੰ ਜਾਣ ਕੇ ਮੁਸਕਰਾਏ, ਬਚਨ ਕੀਤਾ—

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾ ਕਰਿ ਦੇਖੁ॥੬॥*

ਗੁਰਮੁਖੋ! ਤੁਸੀਂ ਜੋਤਸ਼ੀ ਹੋ, ਲੋਕਾਂ ਦੇ ਭਾਗ ਦਾ ਚੱਕਰ ਦਸਦੇ ਤੇ ਚਤਰ ਹੋਣ ਕਰਕੇ ਲੇਖ ਵੀ ਲਿਖਦੇ ਹੋ, ਪਰ ਕਦੀ ਆਪਣੀ ਬੁੱਕਲ ਵਿਚ ਝਾਤ ਮਾਰੀ ਹੈ? ਜੋ ਕੁਝ ਕਰ ਰਹੇ ਹੋ ਕੀ ਇਹ ਅਸਲੀ ਜੀਵਨ ਉਦੇਸ਼ ਦੀ ਪੂਰਤੀ ਕਰਦਾ ਹੈ? ਬਾਬਾ ਫਰੀਦ ਜੀ ਜਾਣ ਗਏ ਸਨ ਕਿ ਉਸ ਵਿਦਵਾਨ ਦੇ ਮਨ ਵਿਚ ਹੰਕਾਰ ਤੇ ਲਾਲਚ ਸੀ। ਉਸ ਦੇ ਮਨ ਦੀ ਅਵਸਥਾ ਸਮਝਣ ਵਿਚ ਦੇਰ ਨਾ ਕੀਤੀ, ਪਰ ਉਹ ਅਗੋਂ ਅਭਿਮਾਨ ਨਾਲ ਬੋਲਿਆ—'ਦਰਵੇਸ਼ ਜੀ! ਮੈਂ ਆਪਣੀ ਬੁੱਕਲ ਵਿਚ ਝਾਤ ਕਿਉਂ ਮਾਰਾਂ? ਮੇਰੇ ਵਿਚ ਕੋਈ ਕਮੀ ਨਹੀਂ, ਨਾ ਚੋਰੀ, ਯਾਰੀ।'

'ਜੋ ਕੁਝ ਆਖਦੇ ਹੋ ਇਹ ਤਾਂ ਕਮਜ਼ੋਰੀ ਹੈ, ਅੱਲਾ ਤੋਂ ਬਿਨਾਂ ਕੋਈ ਮਨੁੱਖ ਪੂਰਾ ਨਹੀਂ ਹੈ।' ਬਾਬਾ ਜੀ ਨੇ ਨਿਰਭੈਤਾ ਨਾਲ ਉੱਤਰ ਦਿੱਤਾ, 'ਤੁਸਾਂ ਅੰਦਰ ਹੰਕਾਰ ਹੈ ਤੇ ਜੋ ਕੁਝ ਦਸਦੇ ਹੋ ਸੋ ਮਾਇਆ ਲੈਣ ਵਾਸਤੇ ਦਸਦੇ ਤੇ ਲਿਖਦੇ ਹੋ, ਲਾਲਚ ਹੈ। ਲਾਲਚ ਦੇ ਬਦਲੇ ਝੂਠ ਵੀ ਬੋਲਣਾ ਪੈਂਦਾ ਹੈ। ਅਨਜਾਣੇ ਤੁਸਾਂ ਨਾਲ ਕੋਈ ਝਗੜਿਆ ਸੀ। ਤੁਸਾਂ ਉਸ ਦਾ ਬੇੜਾ ਗਰਕ ਕਰਨ ਲਈ ਆਪਣੀ

ਵਿਦਿਆ ਦੀ ਵਰਤੋਂ ਕੀਤੀ । ਪਰ ਉਸ ਦਾ ਵਿਗਾੜ ਕੁਝ ਨਾ ਸਕੇ ਕਿਉਂਕਿ
ਉਹ ਅਨਜਾਣ ਸੀ, ਸ਼ੁਭ ਹਿਰਦੇ ਵਾਲਾ ਸੀ । ਕੀ ਇਹ ਝੂਠ ਹੈ ?'

ਬਾਬਾ ਫਰੀਦ ਜੀ ਦੀ ਅਨੁਭਵਤਾ ਦਾ ਚਮਤਕਾਰ ਦੇਖ ਕੇ ਉਹ ਵਿਦਵਾਨ
ਬਾਬਾ ਜੀ ਦੇ ਚਰਨਾਂ ਉਤੇ ਡਿਗ ਪਿਆ । ਫਰੀਦ ਜੀ ਨੇ ਉਪਦੇਸ਼ ਦਿੱਤਾ—

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥੭॥

ਦੇਖੋ ਭਾਈ ਸਾਹਿਬ, ਜਿਸ ਨਾਲ ਤੁਸਾਂ ਦਾ ਬੋਲ ਵਿਗਾੜ ਹੋਇਆ ਸੀ,
ਉਹ ਅਨਪੜ੍ਹ ਅਨਜਾਣ ਸੀ, ਤੁਸੀਂ ਵਿਦਵਾਨ । ਅਨਪੜ੍ਹ ਤੇ ਅਗਿਆਨੀ
ਜੋ ਭੁੱਲ ਕਰਦਾ ਹੈ, ਉਹ ਭੁੱਲ ਵਿਦਵਾਨ ਤੇ ਸਿਆਣੇ ਪੁਰਸ਼ ਨੂੰ ਨਹੀਂ ਕਰਨੀ
ਚਾਹੀਏ । ਚਾਹੀਦਾ ਸੀ, ਉਸ ਨੂੰ ਮੁਕੀ ਮਾਰਨ, ਇਲਮ ਕਲਾਮਾਂ ਨਾਲ ਉਸ
ਨੂੰ ਤਬਾਹ ਕਰਨ ਨਾਲੋਂ ਉਸ ਦੇ ਘਰ ਜਾਂਦੇ ਤੇ ਪੈਰੀਂ ਹੱਥ ਲਾਉਂਦੇ । ਤੁਸਾਂ
ਦਾ ਗੁੱਸਾ ਅਭਿਮਾਨ ਸਭ ਖਤਮ ਹੋ ਜਾਂਦਾ । ਨਿਰਮਾਨਤਾ ਆਉਂਦੀ । ਅੱਗ
ਤੇ ਅੱਗ ਸੁਟਿਆਂ, ਅੱਗ ਠੰਡੀ ਨਹੀਂ ਹੁੰਦੀ । ਸਗੋਂ ਪਾਣੀ ਪਾਇਆਂ ਠੰਡੀ
ਹੁੰਦੀ ਹੈ । ਮਾਰ ਪੀਟ, ਗਾਲੀ ਗਲੋਚ ਨਾਲ ਲੜਾਈ ਵਧਦੀ ਹੈ ਤੇ ਲੜਾਈ
ਦੇ ਵਧਣ ਨਾਲ ਮਨ ਦੀ ਬੇਚੈਨੀ ਵਧਦੀ ਹੈ । ਜਗਤ ਵਿਚ ਬਦਲੇ ਦੀ ਭਾਵਨਾ
ਸ਼ੈਤਾਨੀ ਭਾਵਨਾ ਹੈ । ਰੱਬੀ ਭਾਵਨਾ ਭੁੱਲ ਕਰਨ ਵਾਲੇ ਨੂੰ ਮੁਆਫ ਕਰ ਦੇਣਾ
ਹੈ । ਜਦੋਂ ਮੁਕੀ ਮਾਰਨ ਵਾਲੇ ਨੂੰ ਆਖਦੇ ਹਾਂ, ਹੋਰ ਮਾਰ ਲੈ, ਤੇਰਾ ਚਿਤ
ਖੁਸ਼ ਹੋ ਜਾਏ ਤਾਂ ਉਹ ਆਪੇ ਸ਼ਰਮਿੰਦਾ ਹੋ ਜਾਂਦਾ ਹੈ ।

ਉਸੇ ਸੰਗਤਿ ਵਿਚ ਕੋਈ ਅੱਸੀ ਸਾਲ ਦਾ ਬਜ਼ੁਰਗ ਪੁਰਸ਼ ਬੈਠਾ ਸੀ ।
ਉਸ ਨੂੰ ਘਰਦਿਆਂ ਨੇ ਘਰੋਂ ਕੱਢ ਦਿੱਤਾ ਸੀ । ਉਹ ਫਕੀਰਾਂ ਦੇ ਤੱਖੀਆਂ
ਅਥਵਾ ਡੇਰਿਆਂ ਵਿਚ ਫਿਰ ਕੇ ਖਾਣ ਨੂੰ ਰੋਟੀ ਲਭਦਾ ਸੀ । ਉਹ ਫਿਰਦਾ
ਹੋਇਆ ਪਾਕ ਪਟਨ ਬਾਬਾ ਫਰੀਦ ਜੀ ਦੀ ਮਹਿਮਾ ਸੁਣ ਕੇ ਆ ਗਿਆ ।
ਉਸ ਨੇ ਮਨ ਦੀ ਸ਼ਾਂਤੀ ਅਤੇ ਦਰਗਾਹ ਦੇ ਤੋਸੇ ਦੀ ਮੰਗ ਕੀਤੀ । ਕੁਝ
ਆਪਣੀ ਜੀਵਨ ਕਹਾਣੀ ਵੀ ਸੁਣਾਈ ਤਾਂ ਬਾਬਾ ਜੀ ਨੇ ਬਚਨ ਕੀਤਾ—

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥

*ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥*

ਹੱਸ ਬੋਲੇ ਫਰੀਦ ਜੀ ! ਭਾਈ ਤੇਰੀ ਆਪਣੀ ਜ਼ਬਾਨੀ ਤੇਰੀ ਕਹਾਣੀ ਦਸਦੀ ਹੈ ਕਿ ਜਦੋਂ ਭਗਤੀ, ਨੇਕੀ, ਸੇਵਾ ਤੇ ਤਪਸਿਆ ਕਰਨ ਦਾ ਸਮਾਂ ਸੀ, ਓਦੋਂ ਤੂੰ ਦੁਨੀਆਂਦਾਰੀ ਵਿਚ ਖਚਤ ਹੋ ਗਿਆ ਸੀ। ਜਵਾਨੀ ਸੀ ਤਾਂ ਔਰਤਾਂ ਦਾ ਪਿਆਰ, ਸ਼ਰਾਬ, ਮੋਢੇ ਉਤੇ ਡਾਂਗ, ਖੰਘੂਰੇ ਮਾਰਦਾ ਰਿਹਾ ਤੇ ਦੌਲਤ ਕਮਾਉਣ ਵਾਸਤੇ ਅਯੋਗ-ਯੋਗ ਢੰਗ ਵਰਤਦਾ ਰਿਹਾ। ਹੰਕਾਰ, ਵਾਸ਼ਨਾ, ਲਾਲਚ, ਮੋਹ ਆਦਿਕ ਸ਼ੈਤਾਨੀ ਸ਼ਕਤੀਆਂ ਵਿਚ ਦੀਵਾਨਾ ਰਿਹਾ ਤੇ ਕਿਸੇ ਗੁਰ-ਪੀਰ ਦੀ ਸ਼ਰਨ ਨਾ ਲਈ, ਸਮੇਂ ਦੀ ਕਦਰ ਨਾ ਕੀਤੀ, ਸਮਾਂ ਬੀਤ ਗਿਆ। ਹੁਣ ਖਿਆਲ ਕੀਤਾ ਜਦੋਂ ਮੌਤ ਦੀ ਭਾਰੀ ਕੰਧ ਉਤੇ ਡਿੱਗਣ ਵਾਲੀ ਹੈ। ਉਸੇ ਤਰ੍ਹਾਂ ਜਿਵੇਂ ਭਾਰ ਗੱਡੇ ਤੇ ਲੱਦਿਆ ਤੇ ਤੋਰ ਦਿਤਾ ਗਿਆ।

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*
*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥*

ਮੈਂ ਕੀ ਆਖਾਂ ? ਉਮਰ ਵਡੇਰੀ ਹੋ ਗਈ ਤੇ ਦਾੜ੍ਹੀ ਦੁਧ ਚਿੱਟੀ ਦਸਦੀ ਹੈ ਕਿ ਉਮਰ ਦਾ ਬਹੁਤ ਸਾਰਾ ਹਿੱਸਾ ਬੀਤ ਗਿਆ, ਹੁਣ ਤਾਂ ਅੱਗਾ (ਮੌਤ ਦਾ ਸਮਾਂ) ਨੇੜੇ ਆ ਗਿਆ, ਹੁਣ ਜਦੋਂ ਖਾਣ ਦੀ ਮੁਥਾਜੀ, ਹੱਡ ਪੈਰ ਕੰਬਦੇ ਹਨ, ਜ਼ਬਾਨ ਨੇ ਠੀਕ ਸ਼ਬਦ ਦਾ ਉਚਾਰਣ ਨਾ ਕਰਨਾ, ਖਲੋ ਕੇ ਨਮਾਜ਼ ਨਹੀਂ ਪੜ੍ਹੀ ਜਾਣੀ , ਹੁਣ ਮਨ ਦੀ ਸ਼ਾਂਤੀ ਦਾ ਕੀ ਉਪਾਉ ਦਸੀਏ।

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥*
*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥*

ਜਵਾਨੀ ਵੇਲੇ ਦੁਨੀਆਂ ਦੀਆਂ ਜਿਹੜੀਆਂ ਚੀਜ਼ਾਂ ਸ਼ੱਕਰ ਵਾਂਗ ਮਿੱਠੀਆਂ ਸਨ : ਖੁਰਾਕ, ਨਾਰੀ, ਰੂਪ, ਧੀਆਂ, ਪੁੱਤਰ ਅਤੇ ਦੌਲਤ, ਉਹੋ ਅੱਜ ਜ਼ਹਿਰ ਰੂਪ ਪ੍ਰਤੀਤ ਹੁੰਦੀਆਂ ਹਨ, ਕਿਉਂਕਿ ਕਿਸੇ ਨੇ ਸਾਥ ਨਾ ਦਿੱਤਾ। ਨੂੰਹਾਂ-ਪੁੱਤਰਾਂ ਨੇ ਧੱਕੇ ਮਾਰ ਕੇ ਘਰੋਂ ਕੱਢ ਦਿੱਤਾ। ਆਪਣੇ ਮਾਲਕ ਤੋਂ ਬਿਨਾਂ ਦੁਖ ਕੌਣ ਸੁਣੇਗਾ ਤੇ ਮਾਲਕ (ਮੁਰਸ਼ਦ) ਕੋਈ ਨਹੀਂ ਧਾਰਿਆ।

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥*

ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥

ਅੱਖਾਂ ਵੇਖ ਵੇਖ ਕੇ ਸੁੰਗੜ ਗਈਆਂ, ਕੰਨ ਲੋਕਾਂ ਦੀਆਂ ਗੱਲਾਂ (ਮੰਦੀਆਂ ਚੰਗੀਆਂ) ਸੁਣ ਸੁਣ ਕੇ ਬੋਲੇ ਹੋ ਗਏ । ਸਰੀਰ ਦਾ ਹੁਲੀਆ ਬਦਲ ਗਿਆ । ਉਸੇ ਤਰ੍ਹਾਂ ਜਿਵੇਂ ਵਡੇਰੇ ਰੁਖ ਦੇ ਮੁਢ ਤੇ ਟਾਹਣਾਂ, ਪੱਤਿਆਂ ਦਾ ਰੰਗ ਹੋਰ ਦਾ ਹੋਰ ਹੋ ਜਾਂਦਾ ਹੈ ।

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਬਾਬਾ ਫਰੀਦ ਨੂੰ ਉਹਨਾਂ ਦੀ ਮਾਤਾ ਮਰੀਅਮ ਨੇ ਬਚਪਨ ਵਿਚ ਹੀ ਭਗਤੀ ਯੋਗ ਵਲ ਲਾਇਆ ਸੀ । ਜਵਾਨੀ ਵਿਚ ਉਹਨਾਂ ਨੇ ਕਈ ਕਠਿਨ ਚਿਲ੍ਹੇ ਕੱਟੇ ਸਨ । ਉਹਨਾਂ ਦਾ ਯਕੀਨ ਬਣ ਗਿਆ ਸੀ ਕਿ ਭਗਤੀ ਜਵਾਨੀ ਵਿਚ ਹੋਏ ਤਾਂ ਠੀਕ ਹੈ, ਉਹ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਕਾਲੇ ਵਾਲਾਂ ਨਾਲ ਧਰਮ ਵਲ ਧਿਆਨ ਨਹੀਂ ਦਿਤਾ ਉਹ ਭਲਾ ਚਿੱਟੇ ਵਾਲਾਂ ਨਾਲ ਕਿਵੇਂ ਧਰਮ ਵਲ ਮੁੜ ਸਕਦੇ ਹਨ ? ਜਦੋਂ ਕਿ ਸਰੀਰ ਨੂੰ ਪੰਜਾਂ ਵਿਕਾਰਾਂ ਦਾ ਘੁਣ ਲਗ ਗਿਆ ਹੁੰਦਾ ਹੈ ਤੇ ਸਰੀਰ ਖੋਖਲਾ ਹੋਇਆ ਹੁੰਦਾ ਹੈ । ਦੂਸਰਾ ਜਿਵੇਂ ਖੇਤ ਹਰੇ ਨੂੰ ਵਾੜ ਦੀ ਲੋੜ ਪੈਂਦੀ ਹੈ, ਜਦੋਂ ਖੇਤ ਪੱਕਾ ਵੱਢ ਲਿਆ ਜਾਏ ਫਿਰ ਵਾੜ ਦੇ ਕੀ ਅਰਥ ? ਬੁਰਿਆਈਆਂ ਜਵਾਨੀ ਵੇਲੇ ਘੇਰਦੀਆਂ ਹਨ । ਬੁਢੇਪੇ ਵਿਚ ਜਦੋਂ ਵਾਸ਼ਨਾ ਕੋਈ ਨਹੀਂ ਰਹਿੰਦੀ, ਫਿਰ ਧਰਮ ਵਲ ਮੁੜਨਾ ਦਿਖਾਵਾ ਹੈ, ਜਿਵੇਂ ਕਿਸੇ ਦਾ ਕੌਲ ਹੈ—

ਬੁਢਾ ਹੋ ਕੇ ਚੋਰ ਮਸੀਤ ਵੜਿਆ
ਲਗਾ ਆਇਤਾਂ ਪੜ੍ਹਨ ਕੁਰਾਨ ਦੀਆਂ ।

ਭਾਵੇਂ ਇਹ ਸਮਾਂ ਮਸੀਤੇ ਬੈਠਣ ਦਾ ਠੀਕ ਸਮਝਿਆ ਜਾਂਦਾ ਹੈ, ਪਰ ਹੈ ਤਾਂ ਮਜਬੂਰੀ । ਧਿਆਨ ਤਾਂ ਰੋਟੀ ਵਲ ਹੀ ਰਹਿੰਦਾ ਹੈ ।

ਬਾਬਾ ਫਰੀਦ ਜੀ ਨੇ ਉਸ ਬਜ਼ੁਰਗ ਨੂੰ ਸਿਖਿਆ ਦਿਤੀ, ਉਸ ਨੂੰ ਗਿਆਨ ਹੋਇਆ, ਪਰ ਬਹੁਤਾ ਗਿਆਨ ਕੋਲ ਬੈਠੇ ਜਵਾਨ ਤੇ ਅਧਖੜ ਉਮਰ ਫਕੀਰ ਤੇ ਗ੍ਰਿਹਸਤੀ ਜੀਉੜਿਆਂ ਨੂੰ ਹੋਇਆ ।

# ਸੁੰਦਰ ਸਰੀਰ ਦਾ ਕੂੜਾ ਮਾਨ

ਮਾਯਾ ਕਈ ਪ੍ਰਕਾਰ ਦੀ ਹੈ। ਰੂਪ ਤੇ ਜਵਾਨੀ ਵੀ ਮਾਯਾ ਹੈ। ਭਾਵੇਂ ਪ੍ਰਮਾਤਮਾ ਦੀ ਦੇਣ ਹੈ ਉਸ ਦੇ ਹੱਥ ਵੱਸ ਹੈ, ਭਾਵੇਂ ਖੋਹ ਲਵੇ ਤੇ ਭਾਵੇਂ ਲੰਮੀ ਉਮਰ ਤਕ ਬਖਸ਼ਿਸ਼ ਕਰੀ ਰਖੇ। ਪਰ ਅਗਿਆਨਤਾ ਦੇ ਕਾਰਨ ਕਈ ਇਸਤਰੀ ਪੁਰਖ ਰੂਪ ਜਵਾਨੀ ਦਾ ਮਾਨ ਕਰਦੇ ਹਨ।

ਇਕ ਦਿਨ ਬਾਬਾ ਫਰੀਦ ਜੀ ਹਾਂਸੀ ਸ਼ਹਿਰ ਦੇ ਬਾਹਰ ਤਿੰਨ ਚਾਰ ਸਾਂਈ ਲੋਕਾਂ ਦੇ ਨਾਲ ਫਿਰਨ ਗਏ ਸਨ। ਜਿਸ ਰਸਤੇ ਤੁਰੇ ਜਾ ਰਹੇ ਸਨ, ਉਹ ਕਬਰਾਂ ਦਾ ਰਸਤਾ ਸੀ। ਇਕ ਕਰੀਰ ਦੀ ਝਾੜੀ ਵਿਚ ਉਹਨਾਂ ਨੇ ਇਕ ਮਨੁਖੀ ਸਿਰ ਦਾ ਪਿੰਜਰ ਵੇਖਿਆ। ਉਹ ਬਾਰਸ਼ਾਂ ਤੇ ਧੁਪ ਨਾਲ ਚਿੱਟਾ ਹੋਇਆ ਹੋਇਆ ਸੀ ਤੇ ਅੱਖਾਂ ਦੇ ਖੋਲਾਂ ਵਿਚ ਚਿੜੀਆਂ ਦਾ ਆਹਲਣਾ ਸੀ।

ਫੱਕਰਾਂ ਦੇ ਮਨ ਦੀ ਮੌਜ ਹੁੰਦੀ ਹੈ। ਖਲੋ ਗਏ ਤੇ ਉਸ ਖੋਪਰੀ ਵੱਲ ਦੇਖਣ ਲਗ ਪਏ। ਤਪੱਸਿਆ ਦੀ ਸ਼ਕਤੀ ਨਾਲ ਜਦੋਂ ਧਿਆਨ ਧਰ ਕੇ ਦੇਖਿਆ ਤਾਂ ਉਹ ਖੋਪਰੀ ਇਕ ਅਤੀ ਸੁੰਦਰ ਜਵਾਨ ਨਾਰੀ ਦੀ ਦਿਸੀ, ਉਸ ਦੇ ਜੀਉਂਦੇ ਸਮੇਂ ਦੀ ਤਸਵੀਰ ਅੱਖਾਂ ਅੱਗੇ ਆਈ।

*ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥*
*ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥*

ਭਾਵ—ਜਿਸ ਸੁੰਦਰੀ ਦੇ ਮਿਰਗ ਨੈਣਾਂ ਵਿਚ ਸੁਰਮਚੂ ਦੀ ਬਰੀਕ ਸਲਾਈ ਚੁਭਦੀ ਸੀ, ਜਿਨ੍ਹਾਂ ਨੈਣਾਂ ਨੇ ਜਗ ਨੂੰ ਮੋਹਿਆ ਸੀ, ਉਸ ਦੇ ਦੀਵਾਨੇ ਪਏ ਫਿਰਦੇ ਸਨ, ਰੱਬ ਦੇ ਰੰਗ ਉਹਨਾਂ ਨੈਣਾਂ ਵਿਚ ਅੱਜ ਪੰਛੀਆਂ (ਚਿੜੀਆਂ) ਨੇ ਬੱਚੇ ਦਿੱਤੇ ਹਨ। ਜੀਊਂਦੇ ਜੀਅ ਕੂੜਾ ਮਾਣ ਸੀ। ਫਰੀਦ ਨੇ ਨਾਲ ਵਾਲੇ ਸਾਂਈ ਲੋਕਾਂ ਨੂੰ ਉਸ ਖੋਪਰੀ ਦੀ ਕਥਾ ਸੁਣਾਈ।

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥*

ਸੰਤ ਆਤਮਾ, ਸਾਧੂ ਫਕੀਰ, ਔਲੀਏ ਤੇ ਕਾਜ਼ੀ ਆਦਿਕ ਨੇਕ ਨੀਤੀ ਨਾਲ ਸਾਰੀ ਲੁਕਾਈ ਨੂੰ ਉਚੀ ਅਵਾਜ਼ਾਂ ਦੇ ਕੇ ਸੰਤ ਮਾਰਗ ਦਾ ਉਪਦੇਸ਼ ਦੇਂਦੇ ਹਨ, ਪਰ ਸ਼ੈਤਾਨੀ ਸ਼ਕਤੀਆਂ ਦੇ ਕੀਲੇ ਇਸਤਰੀ-ਪੁਰਸ਼ ਉਹਨਾਂ ਦੀ ਅਵਾਜ਼ ਨਹੀਂ ਸੁਣਦੇ। ਅਗੋਂ ਉਹਨਾਂ ਨੂੰ ਬੁਰਾ ਭਲਾ ਆਖਦੇ ਹਨ, ਹੁਣ ਜਦੋਂ ਗੋਰੀਂ (ਕਬਰੀਂ) ਆ ਪਏ ਹਨ ਅਜੇ ਵੀ ਸ਼ੈਤਾਨੀ ਅਸਰ ਹੈ, ਕਿਵੇਂ ਸੰਤ ਮਾਰਗ ਵਲ ਮੁੜ ਸਕਦੇ ਹਨ।

ਉਸ ਖੋਪਰੀ ਕੋਲੋਂ ਅਗੇ ਗਏ ਤਾਂ ਦਭ ਵਾਲੀ ਧਰਤੀ ਸੀ, ਰਾਹ ਵਿਚ ਵੀ ਦਭ ਸੀ। ਉਸ ਦੇ ਉਤੋਂ ਦੀ ਤੁਰੇ ਜਾ ਰਹੇ ਸਨ ਤਾਂ ਬਾਬਾ ਫਰੀਦ ਜੀ ਨੂੰ ਸੇਵਾ ਭਗਤੀ ਦਾ ਖਿਆਲ ਆਇਆ। ਦਭ ਨੂੰ ਹਿੰਦੂ ਤੇ ਮੁਸਲਮਾਨ ਪਵਿੱਤਰ ਸਮਝਦੇ ਹਨ ਤੇ ਪੂਜਾ ਪਾਠ ਵੇਲੇ ਵਰਤਦੇ ਹਨ। ਸੂਰਜ ਤੇ ਚੰਦ ਗ੍ਰਹਿਣ ਸਮੇਂ ਜਿਸ ਖਾਣ ਪੀਣ ਵਾਲੀ ਵਸਤੂ ਵਿਚ ਦਭ ਰਖੀ ਜਾਏ, ਉਸ ਉਤੇ ਗ੍ਰਹਿਣ ਦਾ ਮਾੜਾ ਅਸਰ ਨਹੀਂ ਹੁੰਦਾ, ਇਹ ਵਿਸ਼ਵਾਸ ਹੈ। ਬਾਬਾ ਜੀ ਨੇ ਸਲੋਕ ਉਚਾਰਿਆ—

*ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥*
*ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥*

ਖੁਦਾ ਦੇ ਪਿਆਰੇ ਸਾਂਈ ਲੋਕੋ! ਸੁੰਦਰ ਤੇ ਜਵਾਨ ਸਰੀਰ ਨਾਲ ਸੇਵਾ ਤੇ ਭਗਤੀ, ਤਪੱਸਿਆ ਕਰਨ ਤੋਂ ਘਬਰਾਉਂਦੇ ਹਾਂ। ਵੇਖੋ ਇਹ ਦਭ ਰਾਹ ਦੇ ਵਿਚ ਹੈ, ਪੈਰਾਂ ਥਲੇ ਲਿਤੜੀ ਜਾਂਦੀ ਹੈ, ਭਗਤੀ ਕਰਨ ਤੇ ਨਿਮਾਜ਼ ਪੜ੍ਹਨ ਵੇਲੇ ਇਸ ਦੀ ਸਫ ਬਣਦੀ ਹੈ, ਇਹ ਆਪ ਮਸੀਤੇ ਆਉਂਦੀ ਹੈ ਤੇ ਅਸਾਂ ਨੂੰ ਖੁਦਾ ਦੇ ਰਾਹ ਤੋਰਦੀ ਹੈ, ਕਿੰਨੀ ਉੱਚੀ ਪਦਵੀ ਪਾਉਂਦੀ ਹੈ ਜੇ ਅਸੀਂ ਵੀ ਸਰੀਰ ਦਾ ਮਾਨ ਛੱਡ ਕੇ ਸੇਵਾ ਵਿਚ ਲਾਈਏ, ਨਿਮਾਨੇ ਹੋ ਰਹੀਏ ਤਾਂ ਸਾਂਈ ਦੇ ਦਰ ਪੁੱਜ ਹੀ ਜਾਈਏ।

*ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥*
*ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥*

ਧਨ, ਦੌਲਤ, ਜਵਾਨੀ, ਬਾਦਸ਼ਾਹੀ ਲਸ਼ਕਰ ਆਦਿਕ ਹੋਣ ਤੇ ਕਈ ਵਾਰ

ਮਨੁਖ ਕਿਸੇ ਨੂੰ ਅੱਖ ਹੇਠ ਨਹੀਂ ਲਿਆਉਂਦਾ, ਮੋਢਿਆਂ ਉਤੋਂ ਦੀ ਥੁਕਦਾ ਹੈ, ਹਰ ਆਦਮੀ ਤੇ ਪੀਰ ਫਕੀਰ ਦੀ ਨਿੰਦਾ ਕਰਦਾ ਹੈ, ਫਰੀਦ ਜੀ ਆਖਦੇ ਹਨ ਨਿੰਦਾ ਕਿਸੇ ਦੀ ਨਹੀਂ ਕਰਨੀ ਚਾਹੀਦੀ, ਮਿੱਟੀ ਦੀ ਨਿੰਦਾ ਵੀ ਨਾ ਕਰੋ, ਜੋ ਜੀਉਂਦਿਆਂ ਪੈਰਾਂ ਹੇਠ ਤੇ ਮੋਇਆਂ (ਕਬਰ ਵਿਚ ਪਿਆਂ) ਉਪਰ ਆ ਜਾਂਦੀ ਹੈ, ਮਿੱਟੀ ਦੇ ਭਾਂਡੇ ਬਣਦੇ ਹਨ। ਕੋਠੇ, ਮਸੀਤ, ਮੰਦਰ, ਮਿੱਟੀ ਜਿਡਾ ਕੌਣ ਪ੍ਰਤਾਪੀ ਹੈ ? ਨਿੰਦਾ ਕਰਨ ਵਾਲੇ ਦੀ ਨੇਕ ਕਮਾਈ ਭੰਗ ਦੇ ਭਾੜੇ ਚਲੀ ਜਾਂਦੀ ਹੈ।

# ਸੱਚਾ ਪਿਆਰ ਲੱਬ ਰਹਿਤ ਹੈ

*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥*
*ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥*

ਪਿਆਰ, ਪ੍ਰੇਮ ਜਾਂ ਨੇਹੁ, ਸ਼ਬਦਾਂ ਦਾ ਅਰਥ ਇਕ ਹੈ, ਕਿਸੇ ਵਸਤੂ, ਮਾਯਾ, ਕਿਸੇ ਇਸਤਰੀ ਪੁਰਸ਼ ਜਾਂ ਅਸਥਾਨ ਨਾਲ ਪਿਆਰ ਆਮ ਕਰਕੇ ਗਰਜ਼ੀ (ਲੱਬ ਵਾਲਾ) ਹੁੰਦਾ ਹੈ। ਕੁਝ ਲੈਣਾ, ਪਰ ਪ੍ਰਮਾਤਮਾ ਨਾਲ ਪਿਆਰ ਕਰਨ ਵਾਲੇ ਲੋਕ ਲਬ ਨਹੀਂ ਕਰਦੇ, ਬਾਬਾ ਫਰੀਦ ਜੀ ਲੱਬ ਤੋਂ ਬਹੁਤ ਉੱਚੇ ਸਨ ਤੇ ਕਦੇ ਲੱਬ ਨਹੀਂ ਸੀ ਕੀਤਾ। ਇਥੋਂ ਤਕ ਕਿ ਮੁਲਤਾਨ ਦੇ ਹਾਕਮ ਗਿਆਸੁ ਦੀਨ ਬਲਬਨ ਨੇ ਬਾਬਾ ਜੀ ਦੇ ਦਰਬਾਰ ਦੇ ਦਰਸ਼ਨ ਕੀਤੇ, ਖੁਸ਼ ਹੋ ਕੇ ਕੁਝ ਰੁਪਿਆ ਭੇਟਾ ਕੀਤਾ ਤੇ ਤਿੰਨ ਪਿੰਡ ਜਗੀਰ ਦੇ ਲੰਗਰ ਵਾਸਤੇ ਲਾਏ। ਬਾਬਾ ਜੀ ਨੇ ਉਹ ਪਿੰਡ ਲੈਣ ਤੋਂ ਨਾਂਹ ਕਰ ਦਿਤੀ, 'ਫਕੀਰੀ ਵੇਚਣੀ ਨਹੀਂ' ਆਖ ਦਿਤਾ।

ਉਸ ਬਲਬਨ ਦੀ ਬੇਟੀ ਹਜ਼ਬਰਾ ਨਾਲ ਸ਼ਾਹਜ਼ਾਦੀ, ਮਹਿਲਾਂ ਵਿਚ ਜੰਮੀ ਪਲੀ, ਜਦੋਂ ਬਾਬਾ ਫਰੀਦ ਜੀ ਨਾਲ ਵਿਆਹੀ ਗਈ ਤਾਂ ਸੱਚਾ ਪਿਆਰ ਹੋ ਗਿਆ। ਬਾਬਾ ਫਰੀਦ ਜੀ ਨਾਲ ਫਕੀਰੀ ਲਿਬਾਸ ਧਾਰਨ ਕਰ ਲਿਆ, ਸਾਰੀ ਉਮਰ ਧਰਤੀ ਉਤੇ ਸੁੱਤੀ, ਜਿਵੇਂ ਬਾਬਾ ਫਰੀਦ ਜੀ ਸੋਇਆ ਕਰਦੇ ਸਨ।

ਬਾਬਾ ਫਰੀਦ ਜੀ ਸਦਾ ਆਤਮਾ ਦੀ ਨਿਰਮਲਤਾ ਵਾਸਤੇ ਖੁਦਾ ਅਗੇ ਅਰਦਾਸ ਕਰਦੇ ਸਨ, ਕਦੀ ਧਨ, ਕਪੜਾ, ਮਹਿਲਾਂ ਦੀ ਮੰਗ ਨਾ ਕੀਤੀ।

ਗੁਰਮਤਿ ਦੇ ਇਤਿਹਾਸ ਵਿਚ ਲੱਬ-ਰਹਿਤ ਪਿਆਰ ਦੀ ਮਿਸਾਲ ਸਤਿਗੁਰੂ ਅਮਰਦਾਸ ਜੀ ਦੀ ਮਿਲਦੀ ਹੈ, ਜਿਨ੍ਹਾਂ ਨੇ ਕੁਝ ਮੰਗੇ ਬਿਨਾਂ ਬਾਰਾਂ ਸਾਲ ਸਤਿਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ।

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥*
*ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥*

ਬਾਬਾ ਜੀ ਜਦੋਂ ਜਵਾਨੀ ਵਿਚ ਕਠਿਨ ਘਾਲਾਂ ਘਾਲਣ ਦੀ ਤਪਸਿਆ ਕਰਦੇ ਸਨ, ਤਦੋਂ ਮੌਲਾਣਾ ਸ਼ਮਸਦੀਨ ਤੁਰਕ ਨੇ ਆਖਿਆ—ਹੇ ਫਰੀਦੁਦੀਨ! ਜਾਨ ਦਾ ਖਿਆਲ ਰਖੋ, ਸਿਰ ਹੇਠਾਂ ਤੇ ਲੱਤਾਂ ਉਪਰ ਕਰ ਕੇ ਅਤੇ ਭੁੱਖ ਕੱਟ ਕੇ ਜਾਨ ਨਾ ਗਵਾ ਲੈਣੀ।

ਬਾਬਾ ਜੀ ਨੇ ਉਪਰਲਾ ਸਲੋਕ ਉਚਾਰਿਆ, ਮੈਨੂੰ ਜਵਾਨੀ ਤੇ ਜਾਨ ਦਾ ਡਰ ਨਹੀਂ। ਜਿੰਨੇ ਦਮ ਦਰਗਾਹੋਂ ਮਿਲੇ ਹਨ ਉਨ੍ਹਾਂ ਤੇ ਭਰੋਸਾ ਹੈ, ਮੇਰਾ ਮੁਰਸ਼ਦ ਤੇ ਅੱਲਾ ਦਾ ਪਿਆਰ ਕਾਇਮ ਰਹੇ। ਕਿੰਨੀਆਂ ਜਵਾਨੀਆਂ ਪ੍ਰਮਾਤਮਾ ਦੇ ਪਿਆਰ ਬਿਨਾਂ ਖਤਮ ਹੋ ਗਈਆਂ ਹਨ, ਉਹ ਦੁਨੀਆਂ ਵਿਚ ਆਏ ਜਾਂ ਨਾ ਆਏ।

ਇਹ ਉੱਤਰ ਸੁਣ ਕੇ ਮੌਲਾਣਾ ਸ਼ਮਸਦੀਨ ਖੁਸ਼ ਹੋਏ ਤੇ ਅਸੀਸ ਦਿੱਤੀ ਕਿ ਫਰੀਦ ਜੀ ਨੂੰ ਉਸ ਦੀ ਇੱਛਾ ਅਨੁਸਾਰ ਰੱਬੀ ਸ਼ਕਤੀ ਮਿਲੇ।

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥*

ਬਾਬਾ ਫਰੀਦ ਜੀ ਨੂੰ ਉਹਨਾਂ ਦੇ ਸ਼ਰਧਾਲੂਆਂ ਤੇ ਮਿੱਤਰਾਂ ਨੇ ਉਨ੍ਹਾਂ ਦੀ ਸਾਦੀ ਰੋਟੀ ਵਲ ਧਿਆਨ ਕਰਦਿਆਂ ਸਲਾਹ ਦਿਤੀ ਕਿ ਉਹ ਚੰਗੇ ਪਦਾਰਥ ਜਿਹੜੇ ਮਿੱਠੇ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ ਤੇ ਮਾਝਾ ਦੁਧ ਖਾਣ-ਪੀਣ। ਉਸ ਸਮੇਂ ਇਹ ਹੀ ਚੀਜ਼ਾਂ ਅਮੀਰਾਂ ਦੇ ਖਾਣੇ ਵਿਚ ਹੁੰਦੀਆਂ ਸਨ। ਬਾਬਾ ਜੀ ਨੇ ਉੱਤਰ ਦਿਤਾ ਕਿ ਇਹ ਚੀਜ਼ਾਂ ਉੱਤਮ ਹਨ, ਪਰ ਇਹ ਚੀਜ਼ਾਂ ਪ੍ਰਮਾਤਮਾ ਦੇ ਦਰਵਾਜ਼ੇ ਤਕ ਨਹੀਂ ਪੁਜਣ ਦਿੰਦੀਆਂ। ਹੇ ਪ੍ਰਮਾਤਮਾ! ਮੈਨੂੰ ਤਾਂ ਤੁਸਾਂ ਦੇ ਦਰ ਤਕ ਪਹੁੰਚਾਣ ਵਾਲੀ ਖੁਰਾਕ ਖਾਣ ਦੀ ਲੋੜ ਹੈ, ਮੈਂ ਤਾਂ—

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥*

ਸਿਆਣੇ ਆਖਦੇ ਹਨ—ਖਾਈਏ ਰੋਟੀ ਤੇ ਦਾਲ, ਜਿਹੜੀ ਨਿਭੇ ਨਾਲ। ਫਰੀਦ ਜੀ ਆਖਦੇ ਹਨ ਭਾਈ ਸੁਕੀ ਆਟੇ ਦੀ ਰੋਟੀ ਖਾਣ ਨੂੰ ਮਿਲਦੀ ਜਾਏ ਉਹੋ ਚੰਗੀ ਹੈ। ਗਰੀਬ ਹੁੰਦਿਆਂ ਹੋਇਆਂ ਚੋਪੜੀ ਤੇ ਕਈ ਪ੍ਰਕਾਰ ਦੇ ਪਦਾਰਥ ਮਿਲਦੇ ਵੀ ਨਹੀਂ, ਜੇ ਮਿਲਣ ਤਾਂ ਸੰਤ ਮਾਰਗ ਤੋਂ ਪਾਸੇ ਲੈ ਜਾਂਦੇ ਹਨ। ਥੋੜ੍ਹਾ ਖਾਣਾ ਤੇ ਥੋੜ੍ਹਾ ਸੌਣਾ ਹੀ ਭਗਤੀ ਮਾਰਗ ਦਾ ਉਪਦੇਸ਼ ਹੈ, ਸੱਚਾ ਪਿਆਰ ਲੱਬ ਲਾਲਚ ਤੋਂ ਦੂਰ ਰਿਹਾਂ ਹੀ ਪ੍ਰਾਪਤ ਹੁੰਦਾ ਹੈ।

## ਰੱਬੀ ਪਿਆਰ ਕਾਇਮ ਰਹੇ

ਬਾਬਾ ਫਰੀਦ ਜੀ ਦੀ ਬਾਣੀ ਪਿਆਰ ਤੇ ਨੇਕ ਪਾਕ ਜੀਵਨ ਦੇ ਕੇਂਦਰੀ ਵੀਚਾਰ ਪਰ ਹੈ। ਆਪ ਨੇ ਬਚਪਨ ਤੋਂ ਅੰਤਮ ਦਮ ਤਕ ਪ੍ਰਮਾਤਮਾ ਅਗੇ ਅਰਦਾਸਾਂ ਤੇ ਤਪੱਸਿਆ ਕੀਤੀ, ਇਹੋ ਉਪਦੇਸ਼ ਕਰਦੇ ਰਹੇ। ਆਪ ਦੀ ਬਾਣੀ ਨੂੰ ਲੈ ਕੇ ਹੀ ਆਪ ਦੇ ਚੇਲੇ ਖਲੀਫੇ ਪੰਜਾਬ, ਰਾਜਸਥਾਨ ਤੇ ਆਗਰਾ ਆਦਿਕ ਇਲਾਕਿਆਂ ਵਿਚ ਵਿਚਰਦੇ ਰਹੇ।

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥*

ਫਰੀਦ ਜੀ ਆਮ ਕਰਕੇ ਰਾਤ ਦੇ ਸਮੇਂ ਬੰਦਗੀ ਕਰਿਆ ਕਰਦੇ ਸਨ ਤੇ ਸੁਰਤ ਜੋੜ ਕੇ ਪ੍ਰਮਾਤਮਾ ਨਾਲ ਬਚਨ ਕਰਦੇ ਸਨ। ਇਕ ਰਾਤ ਬੰਦਗੀ ਕਰਨ ਦਾ ਮੌਕਾ ਨਾ ਮਿਲਿਆ ਤਾਂ ਇਕ ਸੁਹਾਗਣ ਇਸਤਰੀ ਦਾ ਹਵਾਲਾ ਦੇ ਕੇ ਫੁਰਮਾਉਂਦੇ ਹਨ, ਅੱਜ ਪ੍ਰਮਾਤਮਾ ਪਤੀ ਨਾਲ ਬੰਦਗੀ ਰਾਹੀਂ ਮੇਲ ਨਹੀਂ ਕੀਤਾ ਤਾਂ ਅੰਗ ਅੰਗ ਆਕੜ ਕੇ ਦੁਖ ਰਿਹਾ ਹੈ ਜਿਵੇਂ ਇਕ ਸੁਹਾਗਣ ਆਪਣੇ ਪਤੀ ਕੋਲ ਰਹਿ ਕੇ ਜੀਵਨ ਦੀ ਖੁਸ਼ੀ ਹਾਸਲ ਕਰਦੀ ਹੈ, ਉਹਨਾਂ ਇਸਤਰੀਆਂ ਦੀ ਦਸ਼ਾ ਕੀ ਹੁੰਦੀ ਹੋਏਗੀ ਜਿਹੜੀਆਂ ਪਤੀ ਤੋਂ ਦੂਰ ਰਹਿੰਦੀਆਂ ਹਨ, ਭਾਵ ਕਿ ਉਹ ਲੋਕ ਜੋ ਭਗਤੀ ਨਹੀਂ ਕਰਦੇ, ਉਨ੍ਹਾਂ ਦੀ ਕਿੰਨੀ ਦਸ਼ਾ ਭੈੜੀ ਹੁੰਦੀ

ਹੋਏਗੀ ।

*ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥*
*ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥*

ਸਮਾਜਕ ਜੀਵਨ ਵਿਚ ਐਸੀਆਂ ਇਸਤਰੀਆਂ ਵੀ ਮਨ-ਮਤੀਆਂ ਤੇ ਲਾ-ਪ੍ਰਵਾਹ ਹਨ, ਜਿਹੜੀਆਂ ਮਾਪਿਆਂ ਵਾਸਤੇ ਭਾਰ ਹੁੰਦੀਆਂ ਹਨ, ਜਦੋਂ ਸਹੁਰੇ ਜਾਂਦੀਆਂ ਹਨ, ਤਦੋਂ ਵੀ ਕੋਈ ਚੰਗੇ ਕੰਮ ਕਰ ਕੇ ਸ਼ਾਂਤੀ ਨਾਲ ਨਹੀਂ ਰਹਿੰਦੀਆਂ, ਸਗੋਂ ਕੁਬੋਲ ਬੋਲ ਕੇ ਅਤੇ ਪਤੀ ਨਾਲ ਪਿਆਰ ਦੀ ਥਾਂ ਲੜਦੀਆਂ ਰਹਿਣ ਕਰਕੇ ਪਤੀ ਦੇ ਮਨੋਂ ਲਥ ਜਾਂਦੀਆਂ ਹਨ, ਦੋਹਾਗਣਾਂ ਵਾਂਗ ਰਹਿੰਦੀਆਂ ਹੋਈਆਂ ਵੀ ਆਪਣੇ ਆਪ ਨੂੰ ਸੁਹਾਗਣਾਂ ਅਖਵਾਉਂਦੀਆਂ ਹਨ । ਇਸ ਸਲੋਕ ਦਾ ਅੰਤ੍ਰੀਵ ਭਾਵ ਇਹ ਹੈ ਕਿ ਅਨੇਕਾਂ ਮਨੁਖ ਸਾਧੂ ਸਮਾਜ ਵਿਚ ਸ਼ਾਮਲ ਹੋ ਜਾਂਦੇ ਹਨ ਘਰ ਘਾਟ ਛੱਡ ਦਿੰਦੇ ਹਨ, ਪਰ ਭਗਤੀ ਕਰਨ ਦੀ ਥਾਂ ਮੋਹ ਮਾਇਆ ਤੇ ਲਾਲਚ ਵਿਚ ਫਸੇ ਹੋਏ ਚੰਗਾ ਖਾਣ, ਚੰਗਾ ਪਹਿਨਣ ਤੇ ਸ਼ਾਨ ਨਾਲ ਜੀਉਣ ਦੀ ਆਸ਼ਾ ਕਰਦੇ ਹੋਏ ਗ੍ਰਿਹਸਤੀਆਂ ਨਾਲ ਧੋਖਾ ਕਰਦੇ ਹਨ । ਘਰ ਘਾਟ ਛਡਿਆ ਤੇ ਰੱਬੀ ਭਗਤੀ ਵਲ ਲਗੇ, ਪਰ ਭਗਤੀ ਨਾ ਕੀਤੀ, ਸਗੋਂ ਉਲਟਾ ਭਾਰ ਸਿਰ ਚੁੱਕ ਕੇ ਰੱਬ ਦੇ ਦਰ ਤੇ ਪ੍ਰਵਾਨ ਵੀ ਨਾ ਹੋਏ, ਜਬਾਨੀ ਆਖਦੇ ਰਹੇ, ਅਸੀਂ ਭਗਤ ਹਾਂ, ਜੋਗੀ ਹਾਂ ।

*ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥*
*ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥*

ਸਾਧੂ ਸਮਾਜ ਵਿਚ ਰਹਿੰਦੇ ਲੋਕਾਂ ਦੀ ਦਸ਼ਾ ਦਾ ਵਰਨਣ ਇਕ ਲਾ-ਪ੍ਰਵਾਹ ਮਨਮਤੀ ਇਸਤਰੀ ਦਾ ਹਵਾਲਾ ਦੇ ਕੇ ਦਸਦੇ ਹਨ । ਇਕ ਇਸਤਰੀ ਨੇ ਇਸ਼ਨਾਨ ਕੀਤਾ, ਸ਼ਿੰਗਾਰ ਕੀਤਾ ਤੇ ਤਿਆਰੀ ਤਾਂ ਕੀਤੀ ਪਤੀ ਦੀਆਂ ਖੁਸ਼ੀਆਂ ਲੈਣ ਦੀ, ਪਰ ਬੇ-ਫਿਕਰ ਹੋ ਕੇ ਸੌਂ ਗਈ । ਪਤੀ ਮਿਲਾਪ ਦਾ ਸਮਾਂ ਲੰਘ ਗਿਆ ਤੇ ਜਿਹੜੀ ਕਸਤੂਰੀ ਵਰਗੀ ਮਿਲਾਪ ਦੀ ਖੁਸ਼ੀ ਸੀ, ਉਹ ਤਾਂ ਉੱਡ ਗਈ ਤੇ ਔਗੁਣ ਤੇ ਹੰਕਾਰ ਰੂਪੀ ਹਿੰਙ ਰਹਿ ਗਈ ।

ਸਾਖੀ ਹੈ ਕਿ ਦੋ ਫਕੀਰ ਜਵਾਨੀ ਦੀ ਉਮਰ ਵਿਚ ਬਾਬਾ ਫਰੀਦ ਜੀ ਦੇ

ਕੋਲ ਆਏ। ਬਾਬਾ ਜੀ ਨੂੰ ਮੁਰਸ਼ਦ ਮੰਨਿਆ, ਫਕੀਰੀ ਧਾਰਨ ਕੀਤੀ, ਪਰ ਨੀਂਦ, ਖੁਰਾਕ ਅਤੇ ਲਿਬਾਸ ਦਾ ਖਿਆਲ ਨਾ ਛਡਿਆ, ਰਾਤ ਸਾਰੀ ਸੁਤੇ ਰਹਿੰਦੇ ਅਤੇ ਦੋ ਵੇਲੇ ਰੱਜ ਕੇ ਖਾਂਦੇ ਅਤੇ ਕਾਲੇ ਸੂਫ ਦੇ ਚੋਗੇ ਸਵਾ ਲਏ। ਰੋਹਬ ਨਾਲ ਰਹਿਣ ਲਗੇ, ਜਿਹੜਾ ਵੀ (ਸੇਵਾ) ਕੰਮ ਕਿਹਾ ਜਾਂਦਾ, ਉਸ ਨੂੰ ਕਰਨ ਤੋਂ ਕੰਨੀ ਕਤਰਾਉਂਦੇ। ਇਕ ਦਿਨ ਬਾਬਾ ਫਰੀਦ ਜੀ ਨੇ ਉਹਨਾਂ ਨੂੰ ਆਪਣੇ ਦਰਬਾਰ ਵਿਚੋਂ ਕੱਢ ਦਿਤਾ। ਉਹ ਵੀ ਚਲੇ ਗਏ ਤੇ ਪਿੰਡ ਪਿੰਡ ਫਿਰ ਕੇ ਨਸ਼ਿਆਂ ਤੇ ਲਿਬਾਸਾਂ ਲਈ ਠੱਗੀਆਂ ਕਰਨ ਲੱਗੇ। ਲੋਕੀਂ ਉਹਨਾਂ ਦਾ ਭੇਤ ਪਾ ਗਏ ਕਿ ਇਹ ਠੱਗ ਹਨ। ਨਿਰਾਸ ਹੋ ਕੇ ਉਹਨਾਂ ਨੇ ਫਕੀਰੀ ਦਾ ਭੇਖ ਛੱਡ ਦਿੱਤਾ।

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥*

ਰੇਸ਼ਮ ਪਹਿਨਣ, ਗਿਰੀ ਛੁਹਾਰੇ ਖਾਣ ਤੇ ਗੱਦੀਆਂ ਲਾ ਕੇ ਸ਼ਾਂਤੀ ਨਾਲ ਬੈਠਣ ਵਾਲੇ ਫਕੀਰਾਂ ਤੇ ਸੰਤਾਂ ਵਲ ਦੇਖ ਕੇ ਫਰੀਦ ਜੀ ਪ੍ਰਮਾਤਮਾ ਅਗੇ ਅਰਦਾਸ ਕਰਦੇ ਹਨ ਕਿ ਤੁਸਾਂ ਨਾਲ ਪਿਆਰ ਕਾਇਮ ਰਹੇ। ਮੈਂ ਗਰੀਬੀ ਵੇਸ ਧਾਰਨ ਕੀਤਾ ਹੈ, ਚਿੰਤਾ ਦਾ ਮੰਜਾ ਹੈ। ਦੁਖ ਝਲਣੇ ਵਾਣ ਤੇ ਤੁਸਾਂ ਦੀ ਭਗਤੀ ਪਿਆਰ ਦਾ ਬਿਸਤਰਾ—ਇਸ ਤਰ੍ਹਾਂ ਦਾ ਜੀਊਣਾ ਹੈ। ਸੱਚਾ ਮਾਲਿਕ ਸਾਰੇ ਹਾਲ ਤੋਂ ਜਾਣੂ ਹੈ, ਪਿਆਰ ਕਾਇਮ ਰੱਖਣਾ।

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥*

ਬਾਬਾ ਫਰੀਦ ਜੀ ਸਭ ਤੋਂ ਉੱਚਾ ਦਰਜਾ ਰੱਬੀ ਪਿਆਰ ਤੇ ਰੱਬੀ ਵਿਛੋੜੇ ਨੂੰ ਦਿੰਦੇ ਹਨ। ਜੀਵ ਪ੍ਰਮਾਤਮਾ ਤੋਂ ਵਿਛੜਿਆ ਹੈ, ਰੱਬੀ ਪਿਆਰ ਦਾ ਵਿਛੋੜਾ ਸੁਲਤਾਨ ਹੈ, ਜਿਸ ਦੇ ਹਿਰਦੇ ਵਿਚ ਰੱਬੀ ਪਿਆਰ ਦੀ ਗਰਮੀ ਨਹੀਂ ਉਹ ਤਾਂ ਸਮਝੋ ਇਕ ਲੋਥ ਵਾਂਗ ਹੈ ਮੜ੍ਹੀਆਂ ਦਾ ਭੂਤਨਾ ਹੈ। ਜਿਸ ਨੂੰ ਕਿਸੇ ਦੀ ਪ੍ਰਵਾਹ ਨਹੀਂ।

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥*

ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥

ਜਿਹੜੇ ਲੋਕ ਦਿਨ ਦੇ ਚਾਰ ਪਹਿਰ ਤਾਂ ਫਿਰ ਕੇ ਤੇ ਦੁਨਿਆਵੀ ਧੰਧਿਆਂ ਵਿਚ ਗਵਾ ਲੈਂਦੇ ਹਨ ਅਤੇ ਰਾਤ ਦੇ ਚਾਰ ਪਹਿਰ ਸੌਂ ਕੇ ਬਤੀਤ ਕਰਦੇ ਹਨ, ਜਦੋਂ ਰੱਬ ਨੇ ਹਿਸਾਬ ਪੁਛਿਆ ਤਾਂ ਕੀ ਉੱਤਰ ਦੇਣਗੇ ? ਕਿਉਂਕਿ ਰੱਬ ਨੇ ਭੇਜਿਆ ਹੈ, ਨਾਮ-ਸਿਮਰਨ, ਸੇਵਾ ਤੇ ਪੁੰਨ ਦਾਨ ਵਾਸਤੇ। ਪਰ ਇਨ੍ਹਾਂ ਸ਼ੁਭ ਕਰਮਾਂ ਵਲ ਬੰਦੇ ਦਾ ਧਿਆਨ ਨਹੀਂ। ਰੱਬ ਦੀ ਰਜ਼ਾ ਮੰਨਣ ਦੀ ਥਾਂ ਉਲਟਾ ਰੱਬ ਨੂੰ ਦੋਸ਼ ਦਿੰਦਾ ਹੈ। ਕੋਈ ਚੰਗਾ ਕੰਮ ਹੋ ਜਾਏ ਤਾਂ ਆਖਦਾ ਹੈ, 'ਮੈਂ ਕੀਤਾ' ਜੇ ਕੰਮ ਵਿਗੜ ਜਾਏ ਤਾਂ 'ਰੱਬ ਨੇ ਬੇੜਾ ਗਰਕ ਕੀਤਾ' ਐਸੇ ਹੀ ਭਗਤੀ ਤੋਂ ਬਿਨਾਂ ਤੁਰ ਜਾਂਦਾ ਹੈ। ਅਸਲੇ ਨੂੰ ਨਹੀਂ ਪਛਾਣਦਾ।

## ਲੁਹਾਰ ਦੀ ਕਥਾ

ਕੁਦਰਤੀ ਹਰ ਮਨੁਖ ਦੇ ਅੰਦਰ ਈਰਖਾ ਦਾ ਚੰਗਿਆੜਾ ਹੈ। ਕਈ ਵਾਰ ਅਨ-ਸੋਚੇ ਵੀ ਈਰਖਾ ਕਰਨ ਲਗ ਪੈਂਦਾ ਹੈ। ਬਾਬਾ ਫਰੀਦ ਜੀ ਜੰਗਲ ਵਿਚ ਤਪੱਸਿਆ ਕਰਨ ਲਈ ਜਾਇਆ ਕਰਦੇ ਸਨ। ਕਿਸੇ ਵਣ ਹੇਠਾਂ ਬੈਠ ਜਾਂਦੇ ਤੇ ਆਪਣੇ ਮਾਲਕ ਨੂੰ ਯਾਦ ਕਰਦੇ।

ਇਕ ਦਿਨ ਬਾਬਾ ਫਰੀਦ ਜੀ ਜੰਗਲ ਵਿਚ ਦਾਖਲ ਹੋਏ ਤਾਂ ਇਕ ਲੁਹਾਰ ਕੁਹਾੜਾ ਤੇ ਪਾਣੀ ਦਾ ਘੜਾ ਸਿਰ ਤੇ ਚੁਕੀ ਆਇਆ, ਉਸ ਨੇ ਜਵਾਨੀ ਉਮਰ ਵਿਚ ਬਾਬਾ ਫਰੀਦ ਜੀ ਨੂੰ ਦੇਖਿਆ ਤਾਂ ਈਰਖਾ ਦੀ ਅੱਗ ਨਾਲ ਗਰਮ ਹੋ ਕੇ ਬਾਬਾ ਜੀ ਵਲ ਦੇਖਣ ਲਗਾ।

'ਤੂੰ ਕੌਣ ਹੈਂ ?' ਲੁਹਾਰ ਨੇ ਪੁਛਿਆ।

'ਇਕ ਆਦਮੀ ਹਾਂ।' ਬਾਬਾ ਫਰੀਦ ਜੀ ਨੇ ਮੁਸਕਰਾ ਕੇ ਉੱਤਰ ਦਿਤਾ। ਉਹ ਲੁਹਾਰ ਦੇ ਮਨ ਦੀ ਬਿਰਤੀ ਨੂੰ ਜਾਣ ਗਏ ਸਨ।

'ਦੇਖੋ ਇਹ ਜੰਗਲ ਮੈਂ ਸਰਕਾਰ ਕੋਲੋਂ ਲਿਆ ਹੈ। ਹੁਣ ਇਹ ਮੇਰੀ ਮਲਕੀਅਤ ਹੈ। ਮੈਂ ਕੋਲੇ ਬਣਾਉਣੇ ਹਨ ਤੁਸੀਂ ਹੋਰ ਜੰਗਲ ਮੱਲੋ।'

ਲੁਹਾਰ ਦੇ ਮਨ ਦਾ ਵਿਚਾਰ ਸੁਣ ਕੇ ਬਾਬਾ ਫਰੀਦ ਜੀ ਨੇ ਆਖਿਆ,

'ਭਰਾਵਾ ! ਮੈਂ ਜੰਗਲ ਵਿਚ ਆਇਆ ਹਾਂ, ਤੂੰ ਵੀ ਆਇਆ ਹੈਂ, ਪਰ ਤੇਰੇ ਤੇ ਮੇਰੇ ਉਦੇਸ਼ ਵਿਚ ਫਰਕ ਹੈ। ਮੈਂ ਜੰਗਲ ਦੇ ਇਕਾਂਤ ਤੇ ਸ਼ਾਂਤ ਵਾਤਾਵਰਨ ਵਿਚ ਬੈਠ ਕੇ ਇਸ ਜੰਗਲ, ਧਰਤੀ, ਮਨੁਖ, ਪੰਛੀ ਜਾਨਵਰਾਂ ਦੇ ਕਰਤਾ ਨੂੰ ਯਾਦ ਕਰਨਾ ਹੈ, ਉਸ ਦੀ ਮਿਹਰ ਹਾਸਲ ਕਰਨੀ ਹੈ। ਪਰ ਤੇਰਾ ਉਦੇਸ਼ ਜੰਗਲ ਦੇ ਰੁਖ ਕੱਟ ਕੇ ਕੋਲੇ ਬਣਾਉਣਾ ਤੇ ਕੋਲਿਆਂ ਨੂੰ ਵੇਚ ਕੇ ਪੈਸੇ ਲੈਣਾ ਹੈ। ਘਬਰਾ ਨਾ ਮੇਰੇ ਕੋਲੋਂ ਤੈਨੂੰ ਕੋਈ ਨੁਕਸਾਨ ਨਹੀਂ ਪੁਜੇਗਾ।'

*ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥*
*ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥*

ਮੋਢੇ ਉਤੇ ਕੁਹਾੜਾ ਤੇ ਸਿਰ ਉਤੇ ਪਾਣੀ ਦਾ ਘੜਾ ਵਣਿ (ਜੰਗਲ) ਵਿਚ ਲੁਹਾਰ ਦਾਖਲ ਹੋਇਆ। ਫਰੀਦ ਜੀ ਨੇ ਉੱਤਰ ਦਿਤਾ, ਮੈਂ ਤਾਂ ਆਪਣੇ ਮਾਲਕ ਨੂੰ ਪ੍ਰਾਪਤ ਕਰਨ ਲਈ ਆਇਆ ਹਾਂ ਤੇ ਤੂੰ ਕੋਲੇ ਲੈਣ ਲਈ।

ਇਹ ਉੱਤਰ ਸੁਣ ਕੇ ਲੁਹਾਰ ਦਾ ਕਲੇਜਾ ਕੰਬਿਆ। ਈਰਖਾ ਘਟੀ ਤੇ ਉਸ ਨੇ ਬੇਨਤੀ ਕੀਤੀ—'ਮੈਨੂੰ ਮੁਆਫ ਕੀਤਾ ਜਾਏ, ਭੁਲੇਖਾ ਲੱਗਾ, ਮੈਂ ਸਮਝਿਆ ਤੁਸੀਂ ਵੀ ਕੋਲੇ ਜਾਂ ਲੱਕੜਾਂ ਲੈਣ ਲਈ ਆਏ ਹੋ।'

'ਜੋ ਕੋਲੇ ਬਣਾਉਂਦਾ ਹੈਂ, ਇਹ ਤਾਂ ਇਥੋਂ ਦੀਆਂ ਲੋੜਾਂ ਪੂਰੀਆਂ ਕਰਦੇ ਹਨ, ਪਰ ਅਗੇ ਦਾ ਖਿਆਲ ਵੀ ਕੀਤਾ ਹੈ, ਕਦੀ ਉਥੇ ਵੀ ਲੋੜ ਪੈਣੀ ਹੈ।' ਫਰੀਦ ਜੀ ਬੋਲੇ।

*ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥*
*ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥*

ਇਸ ਦੁਨੀਆਂ ਵਿਚ ਆ ਕੇ ਕਿਸੇ ਕੋਲ ਨਾ ਭਗਤੀ ਨਾ ਆਟਾ ਹੈ, ਥੋੜੀ ਬਹੁਤ ਭਗਤੀ ਹੈ ਪਰ ਕਿਸੇ ਕੋਲ ਤਾਂ ਭੋਰਾ ਲੂਣ ਵੀ ਨਹੀਂ ਅਤੇ ਜਦੋਂ ਦਰਗਾਹੇ ਲੇਖਾ ਰੱਬ ਨੇ ਪੁਛਿਆ (ਤੇ ਕਰਮਾਂ ਦੀ ਪੜਤਾਲ ਹੋਈ) ਤਾਂ ਮਾਰ ਕੌਣ ਖਾਏਗਾ ? ਹਿਸਾਬ ਸਾਰਿਆਂ ਦਾ ਹੋਣਾ ਹੈ। ਭਾਵੇਂ ਕੋਈ ਬਾਦਸ਼ਾਹ ਹੈ ਜਾਂ ਕੰਗਾਲ, ਸਾਰਿਆਂ ਨੇ ਜੀਵਨ ਦੇ ਦਿਨ ਪੂਰੇ ਕਰ ਕੇ ਜਾਣਾ ਹੈ, ਜੇ ਜੀਵਨ ਦੀ ਚਿੰਤਾ ਹੈ ਤਾਂ ਮੌਤ ਦੀ ਚਿੰਤਾ ਵੀ ਕਰ। ਰਤਾ ਧਿਆਨ ਮਾਰ ਜਿਹੜੇ

ਜੰਗਲ ਦੇ ਮਾਲਿਕ ਬਾਦਸ਼ਾਹ ਹਨ, ਉਹ ਕਿੰਨੇ ਹੋ ਗਏ ।

*ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥*
*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥*

ਬਾਦਸ਼ਾਹ, ਚੱਕਰ ਵਰਤੀ ਰਾਜਾ, ਜਿਨ੍ਹਾਂ ਦੇ ਸਿਰ ਉਤੇ ਛਤਰ ਝੁਲਦੇ ਸਨ, ਢੋਲ ਢਮੱਕੇ ਤੇ ਤੂਤੀਆਂ ਵਜਦੀਆਂ ਸਨ । ਕਵੀ ਤੇ ਭੰਡ ਲੋਕ ਉਹਨਾਂ ਦੀ ਉਸਤਤਿ ਵਿਚ ਛੰਦ ਉਚਾਰਦੇ ਸਨ । ਦੇਖੋ ਉਹ ਵੀ ਕਬਰਾਂ ਜਾਂ ਮਸਾਣਾਂ ਵਿਚ ਪੈ ਕੇ ਡੇਰੇ ਲਾ ਕੇ ਯਤੀਮਾਂ ਵਾਂਗ ਬੈਠੇ ਹਨ, ਕੋਈ ਹੁਕਮ ਨਹੀਂ ਚਲਦਾ।

*ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥*
*ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥*

ਭਾਈ ! ਵੇਖਦਾ ਹੈਂ, ਵਡੇ ਮਹਿਲ ਉਸਾਰਨ ਵਾਲੇ ਤੇਰੇ ਵੇਖਦਿਆਂ ਹੀ ਚਲੇ ਗਏ । ਭਗਤੀ ਨਹੀਂ ਕੀਤੀ, ਦੁਨੀਆਦਾਰੀ ਦੇ ਕੂੜੇ ਸੌਦੇ ਕਰਦੇ ਰਹੇ, ਅੱਜ ਕਬਰਾਂ ਵਿਚ ਬੈਠੇ ਹਨ । ਸੋ ਤੂੰ ਕੋਲੇ ਇਕੱਠੇ ਕਰਨ ਵਲ ਹੀ ਧਿਆਨ ਨਾ ਕਰ ਸਗੋਂ ਰੱਬ ਨੂੰ ਵੀ ਯਾਦ ਕਰਿਆ ਕਰ ।

ਬਾਬਾ ਫਰੀਦ ਜੀ ਦਾ ਉਪਦੇਸ਼ ਸੁਣ ਕੇ ਉਸ ਲੁਹਾਰ ਨੇ ਆਪਣੇ ਜੀਵਨ ਵਿਚ ਨਵਾਂ ਮੋੜ ਲਿਆਂਦਾ ।

## ਪਾਖੰਡ ਵਿਰੁੱਧ ਉਪਦੇਸ਼

ਸੰਤ ਮਾਰਗ ਦਾ ਮੁਖ ਉਦੇਸ਼ ਹੈ ਜੀਵਨ ਨੂੰ ਨਿਰਭੈ ਨਿਰਵੈਰ ਤੇ ਸੱਚਾ ਸੁੱਚਾ ਬਣਾ ਕੇ ਈਸ਼ਵਰ ਦੀ ਭਗਤੀ ਤੇ ਮੌਤ ਨੂੰ ਚੇਤੇ ਰੱਖ ਕੇ ਕਿਸੇ ਦਾ ਦਿਲ ਨਾ ਦੁਖਾਉਣਾ ।

ਸੂਫੀਆਂ ਦਾ ਢੰਗ ਉਪਦੇਸ਼ ਸੀ ਕਿ ਗੱਲ ਕਿਸੇ ਨਾਲ ਕਰਨੀ ਤੇ ਸਮਝਾਉਣਾ ਕਿਸੇ ਨੂੰ ਜਾਂ ਆਪਣੀ ਗੱਲ ਕਰਨੀ ।

ਇਕ ਦਿਨ ਦੋ ਫਕੀਰ ਬਾਬਾ ਜੀ ਦੇ ਦਰਸ਼ਨ ਕਰਨ ਆਏ । ਉਹ ਪਾਖੰਡੀ ਸਨ ਤੇ ਲਿਬਾਸ ਉੱਚ ਪੱਧਰ ਦੇ ਸੂਫੀ ਫਕੀਰਾਂ ਵਾਲਾ ਸੀ । ਬਾਬਾ ਜੀ ਨੇ

ਉਹਨਾਂ ਦੇ ਮਨ ਦੀ ਭਾਵਨਾ ਤੇ ਅਵਸਥਾ ਨੂੰ ਜਾਣ ਸਲੋਕ ਉਚਾਰਿਆ—

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥*

ਫਰੀਦ ਜੀ ਨੇ ਨਾਮ ਆਪਣਾ ਲਿਆ ਤੇ ਆਖਿਆ, ਭਾਈ ਮੈਂ ਫਕੀਰ ਕੀ ਹਾਂ, ਮੋਂਢੇ ਤੇ ਮੁਸੱਲਾ (ਸਫ) ਵੀ ਰੱਖਦਾ ਹਾਂ, ਕਾਲੇ ਸੂਫ ਦਾ ਚੋਲਾ ਵੀ ਪਾਇਆ ਹੈ, ਵੇਖਣ ਨੂੰ ਵੱਡਾ ਫਕੀਰ ਹਾਂ। ਪਰ ਮੇਰੇ ਮਨ ਦੀ ਅਵਸਥਾ ਆਦਿਸ ਹੈ, ਕੋਈ ਦੂਸਰਾ ਨਹੀਂ ਜਾਣ ਸਕਦਾ, ਅਸਲ ਵਿਚ ਕੈਂਚੀ ਵਾਂਗ ਹੈ, ਜਿਹੜਾ ਲੋਕਾਂ ਦੀਆਂ ਜੇਬਾਂ ਤੇ ਜੀਵਨ ਨੂੰ ਕਤਰਦੀ ਹੈ ਤੇ ਜ਼ਬਾਨ ਗੁੜ ਵਾਂਗ ਮਿੱਠੀ ਹੈ। ਮਿੱਠੀਆਂ ਤੇ ਪਿਆਰ ਦੀਆਂ ਗੱਲਾਂ ਕਰ ਕੇ ਅਗਲੇ ਨੂੰ ਭਰਮਾ ਕੇ ਮੁੜ ਉਸ ਕੋਲੋਂ ਆਪਣਾ ਮਤਲਬ ਕੱਢਦੀ ਹੈ। ਧੋਖਾ ਦੇਣਾ ਤਾਂ ਵਸੀਲਾ ਹੈ, ਦਿਖਾਵੇ ਤੋਂ ਅਸੀਂ ਉੱਚ ਦੇ ਪੀਰ ਹਾਂ, ਨਿਰਾ ਸੂਰਜ ਦੇ ਚਾਨਣ ਵਾਂਗ, ਪਰ ਦਿਲ ਵਿਚ ਘੁਪ ਹਨੇਰਾ ਹੈ ਮੱਸਿਆ ਦੀ ਰਾਤ ਵਾਂਗ, ਉਸ ਹਨੇਰੇ ਵਿਚ ਪੰਜ ਚੋਰ ਆਪਣੀ ਪੂਰੀ ਹਰਕਤ ਕਰਦੇ ਹਨ।

ਉਹ ਫਕੀਰ ਚੋਰੀ, ਯਾਰੀ, ਲਾਲਚ ਤੇ ਹਉਮੈ ਨੂੰ ਦਿਲੋਂ ਨਹੀਂ ਸਨ ਤਿਆਗ ਸਕੇ, ਪੰਜਾਂ ਵਿਕਾਰਾਂ ਦੇ ਭੋਗੀ ਸਨ। ਬਾਬਾ ਫਰੀਦ ਜੀ ਦੀ ਜ਼ਬਾਨੋਂ ਸੱਚ ਸੁਣ ਕੇ ਉਹਨਾਂ ਦੇ ਕੁਕਰਮੀ ਦਿਲ ਡੋਲ ਗਏ। ਸੱਚ ਨੇ ਚੁੰਬਕ ਮਾਰੀ, ਦੋਹਾਂ ਨੇ ਹੱਥ ਜੋੜ ਦਿਤੇ।

'ਮੌਲਾ ਦੇ ਸੱਚੇ ਸਾਈਂ! ਅਸਾਂ ਨੂੰ ਸਿੱਧੇ ਰਸਤੇ ਪਾਓ। ਅਸੀਂ ਸੱਚਮੁਚ ਹੀ ਪਾਖੰਡੀ ਹਾਂ। ਜੋ ਆਪ ਦਾ ਬਚਨ ਹੈ, ਉਹ ਅਸਲ ਵਿਚ ਅਸਾਂ ਦੀ ਜੀਵਨ ਅਵਸਥਾ ਹੈ। ਬਖਸ਼ੋ ਤੇ ਅੱਲਾ ਕੋਲੋਂ ਬਖਸ਼ਾਓ।'

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥*

ਹੇ ਸਾਈਂ ਲੋਕੋ! ਦੁਨੀਆਂ ਵਿਚ ਚੰਗੇ ਤੇ ਮੰਦੇ ਦੋ ਤਰ੍ਹਾਂ ਦੇ ਕੰਮ ਹਨ। ਚੰਗੇ ਕੰਮ ਪ੍ਰਮਾਤਮਾ ਵੱਲ ਲੈ ਜਾਣ ਤੇ ਉਹਨਾਂ ਨੂੰ ਖੁਸ਼ ਕਰਨ ਵਾਲੇ ਹਨ। ਜਗਤ ਵਿਚ ਸੋਭਾ ਦਿਵਾਉਂਦੇ ਹਨ ਤੇ ਮਰਨ ਪਿਛੋਂ ਪ੍ਰਮਾਤਮਾ ਦੇ ਦਰਬਾਰ

ਸਵਰਗਾਂ ਵਿਚ ਖੜਦੇ ਹਨ । ਸੱਚ ਬੋਲਣਾ, ਦਇਆ, ਧਰਮ, ਸਤ, ਸੰਤੋਖ, ਸੇਵਾ ਤੇ ਖ਼ੁਦਾ ਦੇ ਨਾਮ ਦੀ ਬੰਦਗੀ ।

ਮੰਦੇ ਕਰਮ ਸ਼ੈਤਾਨੀ ਹਨ, ਜਿਹੜੇ ਇਥੇ ਸ਼ਰਮਿੰਦਗੀ ਦਿਵਾਉਂਦੇ ਅਤੇ ਰੋਗਾਂ ਨਾਲ ਸਰੀਰ ਨੂੰ ਵੀ ਗਾਲਦੇ ਹਨ । ਇਸ ਵਾਸਤੇ ਭਲਾ ਤਾਂ ਇਹ ਹੈ ਕਿ ਜਿਨ੍ਹਾਂ ਤੋਂ ਕੋਈ ਗੁਣ ਨਹੀਂ ਮਿਲਣਾ, ਉਹਨਾਂ ਕੰਮਾਂ ਦਾ ਤਿਆਗ ਕਰੋ, ਕਿਉਂਕਿ ਗੁਣ ਹੀਣ (ਮੰਦੇ ਕਰਮ) ਕੰਮ ਕਰਨ ਨਾਲ ਸਾਂਈ (ਮਾਲਕ) ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇਗਾ ਜਦੋਂ ਮਾੜੇ ਕੰਮਾਂ ਦਾ ਤਿਆਗ ਕਰੋਗੇ ਤਾਂ ਆਪੇ ਹੀ ਸੱਚ ਵਾਲੇ ਪਾਸੇ ਤੁਰੋਗੇ । ਅਸਲ ਫਕੀਰ ਬਣ ਜਾਉਗੇ ।

*ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥*
*ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥੫੯॥*

ਸੰਸਾਰ ਦੇ ਪਸਾਰੇ ਮੰਡਪ (ਮਹਿਲ ਮਾੜੀਆਂ) ਕੀਮਤੀ ਚੀਜ਼ਾਂ ਨਾਲ ਪਿਆਰ ਨਾ ਕਰੋ । ਮੌਤ ਨੂੰ ਯਾਦ ਰਖੋ, ਉਸ ਕਬਰਸਤਾਨ ਨੂੰ ਮੱਲ ਜਿਥੇ ਇਕ ਦਿਨ ਜਰੂਰ ਜਾਣਾ ਹੈ, ਭਾਵ ਮੌਤ ਨੂੰ ਚੇਤੇ ਰਖੋ, ਜਿਹੜਾ ਮੌਤ ਨੂੰ ਯਾਦ ਰਖਦਾ ਹੈ, ਉਹ ਕਦੀ ਵੀ ਸੰਸਾਰ ਦੀ ਮਾਯਾ ਨਾਲ ਪਿਆਰ ਨਹੀਂ ਪਾਉਂਦਾ ।

*ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥*
*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥*

ਪ੍ਰਮਾਤਮਾ ਦੀ ਨੌਕਰੀ ਕਰਨੀ ਚਾਹੀਦੀ ਹੈ ਤੇ ਦਿਲ ਦੇ ਭਰਮ ਦੂਰ ਕਰਨੇ ਚਾਹੀਦੇ ਹਨ । ਭਾਵ ਕਿ ਮਨ ਨੂੰ ਅਨੇਕਾਂ ਪ੍ਰਕਾਰ ਦੀਆਂ ਭਟਕਣਾਂ ਲੱਗੀਆਂ ਹੁੰਦੀਆਂ ਹਨ । ਉਹ ਮਿਟ ਜਾਣ ਤੇ ਇਕ ਦ੍ਰਿੜ੍ਹ ਵਿਸ਼ਵਾਸ ਹੋਵੇ । ਦਰਵੇਸ਼ (ਫਕੀਰ) ਵਾਸਤੇ ਉਚਿਤ ਇਹ ਹੈ ਕਿ ਦਰਖਤਾਂ ਵਰਗਾ ਹੌਂਸਲਾ ਹੋਵੇ, ਦਰਖਤ ਅਡੋਲ ਰਹਿੰਦਾ ਹੈ, ਛਾਂ ਤੇ ਫਲ ਦਿੰਦਾ ਹੈ । ਬਾਲਣ ਵਾਸਤੇ ਕੁਹਾੜਾ ਚੁਕਦੇ ਹਾਂ ਫਿਰ ਵੀ ਦਰਖਤ ਅਡੋਲ ਤੇ ਸ਼ਾਂਤ ਰਹਿੰਦਾ ਹੈ । ਦਰਵੇਸ਼ਾਂ ਦੀ ਕਈ ਅਗਿਆਨੀ ਤੇ ਅਲਪ ਬੁਧੀ ਵਾਲੇ ਲੋਕ ਨਿੰਦਾ ਕਰਦੇ ਹਨ । ਉਸ ਵੇਲੇ ਨਿੰਦਾ ਸੁਣ ਕੇ ਵੀ ਦਰਵੇਸ਼ ਸ਼ਾਂਤ ਰਹੇ । ਜਿਵੇਂ ਦਰਖਤ ਕੋਲੋਂ ਫੁਲ ਤੇ ਫਲ ਦੀ ਆਸ ਕੀਤੀ ਜਾਂਦੀ ਹੈ ਤਿਵੇਂ ਦਰਵੇਸ਼ ਦੀ ਆਤਮਿਕ ਕਮਾਈ ਕੋਲੋਂ

ਦੁਨਿਆਵੀ ਲੋਕ ਦੁਖ ਤੇ ਲੋੜਾਂ ਮੇਟਣ ਲਈ ਕੁਝ ਮੰਗਦੇ ਹਨ। ਉਹ ਵੰਡੇ, ਖਿਝ ਕੇ ਗਲ ਨਾ ਪਵੇ ਤੇ ਰੱਬ ਵਲੋਂ ਪ੍ਰਾਪਤ ਹੋਈਆਂ ਬਖਸ਼ਿਸ਼ਾਂ ਦਾ ਮੁੱਲ ਨਾ ਮੰਗੇ।

*ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥*
*ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥*

ਪਾਣੀ ਸਰੋਵਰ, ਝੀਲ ਜਾਂ ਮਨੁਖ-ਕਿਰਤ ਚੰਗੇ ਤਲਾਅ ਵਿਚ ਵੀ ਹੁੰਦਾ ਹੈ ਤੇ ਛੱਪੜ ਵਿਚ ਵੀ। ਪਰ ਦੋਹਾਂ ਵਿਚ ਅੰਤਰ ਹੁੰਦਾ ਹੈ। ਸਰੋਵਰ ਵਿਚ ਕੌਲ ਫੁੱਲ ਅਤੇ ਹੋਰ ਪਦਾਰਥ ਹੁੰਦੇ ਹਨ, ਪਰ ਗੰਦੀਆਂ ਨਾਲੀਆਂ ਦਾ ਪਾਣੀ ਇਕੱਠਾ ਹੋ ਕੇ ਬਣੇ ਹੋਏ ਛੱਪੜ ਵਿਚ ਤਾਂ ਗਾਰਾ ਹੀ ਹੁੰਦਾ ਹੈ। ਉਸ ਵਿਚੋਂ ਕੀ ਲੱਭਣਾ ਹੋਇਆ ਸਿਵਾਏ ਚਿੱਕੜ ਦੇ।

ਅੰਤ੍ਰੀਵ ਭਾਵ ਹੈ ਕਿ ਜਿਸ ਨੇ ਫਕੀਰੀ ਧਾਰਨ ਕਰਨੀ ਹੈ, ਉਸ ਨੂੰ ਚੰਗਾ ਮੁਰਸ਼ਦ ਧਾਰਨ ਕਰਨਾ ਚਾਹੀਦਾ ਹੈ। ਜਿਸ ਕੋਲੋਂ ਰੱਬੀ ਬਖਸ਼ਿਸ਼ਾਂ ਪ੍ਰਾਪਤ ਹੋਣ ਪਰ ਪਾਖੰਡੀ ਤੇ ਥੋੜੇ ਗਿਆਨ ਵਾਲੇ ਕੋਲੋਂ ਕੁਝ ਨਹੀਂ ਮਿਲਦਾ। ਦੂਸਰਾ ਉਸ ਵੇਲੇ ਬੁਤ-ਪ੍ਰਸਤੀ ਬਹੁਤ ਸੀ। ਬੁੱਤਾਂ ਦੀ ਵਿਰੋਧਤਾ ਹੈ ਕਿ ਉਹਨਾਂ ਕੋਲੋਂ ਕੀ ਮਿਲਣਾ ਹੈ, ਸਿਵਾਏ ਨਿਰਾਸਤਾ ਦੇ ਹੋਰ ਕੁਝ ਵੀ ਨਹੀਂ ਮਿਲਣਾ। ਨਿਰਾਸਤਾ ਇਕ ਚਿੱਕੜ ਹੈ। ਕਿਉਂਕਿ ਫਕੀਰੀ ਦੀ ਕਦਰ ਹੈ ਇਸ ਲਈ ਸਰੋਵਰ (ਚੰਗੇ ਆਤਮ ਮੁਰਸ਼ਦ ਦੀ ਥਾਂ) ਛੱਪੜ (ਘੱਟ ਬੁਧੀ ਪਾਖੰਡ ਵਾਲੇ ਆਤਮਿਕ ਉਪਦੇਸ਼) ਦੀ ਹੋਂਦ ਵਿਚ ਆਏ ਹਨ। ਛੱਪੜ ਰੂਪੀ ਪਾਖੰਡੀ ਦੀ ਅਵਸਥਾ ਹੁੰਦੀ ਹੈ।

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥੬੧॥*

ਸੂਫੀ ਟਕੀਰਾਂ ਵਾਲਾ ਲਿਬਾਸ ਦੇਖ ਕੇ ਲੋਕ ਸਮਝਦੇ ਹਨ ਕਿ ਦਰਵੇਸ਼ ਹਨ। ਪਰ ਹੁੰਦੇ ਗੁਨਾਹਗਾਰ ਹਨ। ਲੋਕ ਧੋਖਾ ਖਾ ਜਾਂਦੇ ਹਨ। ਸਗੋਂ ਦੂਹਰਾ ਗੁਨਾਹ (ਪਾਪ) ਕਰਦੇ ਹਨ, ਲੋਕਾਂ ਨੂੰ ਧੋਖਾ ਦੇ ਕੇ।

ਬਾਬਾ ਫਰੀਦ ਜੀ ਦੇ ਉਪਦੇਸ਼ ਨੇ ਉਹਨਾਂ ਦੋਹਾਂ ਫਕੀਰਾਂ ਦੀ ਜੀਵਨ

ਅਵਸਥਾ ਬਦਲ ਦਿੱਤੀ। ਉਹਨਾਂ ਦੇ ਦਿਲ ਦੀ ਮੈਲ ਉਤਰ ਗਈ, ਉਹ ਸੱਚੇ ਫਕੀਰ ਬਣ ਗਏ। ਉਹਨਾਂ ਦੀਆਂ ਅੱਖਾਂ ਵਿਚ ਅਲਾਹੀ ਨੂਰ ਆ ਗਿਆ।

# ਕੋਧਰਾ ਤੇ ਹੰਸ

ਪੰਛੀਆਂ ਵਿਚੋਂ ਰਾਜਾ ਪੰਛੀ ਹੰਸ ਹੈ। ਹਿਮਾਲਿਆ ਪਰਬਤਾਂ ਵਿਚ ਕਈ ਨਿਰਮਲ ਜਲ ਦੀਆਂ ਝੀਲਾਂ ਹਨ। ਮਾਨ ਸਰੋਵਰ ਵੱਡੀ ਝੀਲ ਹੈ, ਜਿਸ ਵਿਚ ਪੰਛੀਆਂ ਵਾਸਤੇ ਉੱਤਮ ਪਦਾਰਥ ਹਨ। ਉਸ ਝੀਲ ਵਿਚ ਹੰਸ ਰਹਿੰਦੇ ਹਨ। ਉਹ ਮੋਤੀਆਂ ਦੀ ਚੋਗ ਚੁਗਦੇ ਹਨ। ਮੋਤੀਆਂ ਤੋਂ ਭਾਵ ਮੋਤੀ ਵੀ ਹਨ ਤੇ ਚੰਗਾ ਚੋਗਾ ਵੀ। ਹੰਸ ਮੈਦਾਨਾਂ ਵਿਚ ਘੱਟ ਹੀ ਆਉਂਦੇ ਹਨ ਕਿਉਂਕਿ ਉਥੇ ਉਹਨਾਂ ਨੂੰ ਉੱਤਮ ਚੋਗ ਨਹੀਂ ਮਿਲਦੀ।

ਸੰਤ ਮਾਰਗ ਵਿਚ ਹੰਸ ਰੱਬ ਦੇ ਭਗਤਾਂ ਨੂੰ ਆਖਿਆ ਜਾਂਦਾ ਹੈ। ਜੋ ਨਾਮ ਸਿਮਰਨ ਦੀ ਉੱਤਮ ਚੋਗ ਚੁਗਦੇ ਤੇ ਸਰੋਵਰ (ਸੰਗਤ) ਵਿਚ ਬੈਠਦੇ ਹਨ।

ਦਿੱਲੀ ਤੇ ਹਾਂਸੀ ਦੇ ਡੇਰੇ ਛੱਡ ਕੇ ਜਦੋਂ ਬਾਬਾ ਫਰੀਦ ਜੀ ਪਾਕਪਟਨ ਆਏ ਤਾਂ ਲੋਕ ਬੜੇ ਮਨ-ਮਤੀਏ ਤੇ ਧਰਤੀ ਵੀ ਖੁਸ਼ਕ ਸੀ, ਕਾਜ਼ੀਆਂ ਤੇ ਮੌਲਾਣਿਆਂ ਨੇ ਵਿਰੋਧਤਾ ਕੀਤੀ। ਉਹਨਾਂ ਦੀ ਵਿਰੋਧਤਾ ਦਾ ਨਿਸ਼ਾਨਾ ਸੀ ਕਿ ਬਾਬਾ ਫਰੀਦ ਜੀ ਉਹਨਾਂ ਦੀ ਰੋਟੀ ਨਾ ਖੋਹ ਲੈਣ। ਉਹਨਾਂ ਦੇ ਪਾਖੰਡ ਦਾ ਪੜਦਾ ਨਾ ਚੁੱਕਣ। ਲੋਕਾਂ ਦੀ ਅਗਿਆਨਤਾ ਵੇਖ ਕੇ ਬਾਬਾ ਜੀ ਨੇ ਹੰਸ ਪੰਛੀ ਦਾ ਹਵਾਲਾ ਦੇ ਕੇ ਉਹਨਾਂ ਦੀ ਹਾਸੀ ਉਡਾਈ ਤੇ ਆਪਣੇ ਮਨ ਦਾ ਵਿਚਾਰ ਪ੍ਰਗਟ ਕੀਤਾ।

*ਕਲਰ ਕੇਰੀ ਛਪੜੀ ਆਇ ਉਲਥੇ ਹੰਝ॥*
*ਚਿੰਜੂ ਬੋੜਨਿ੍ ਨ ਪੀਵਹਿ ਉਡਣ ਸੰਦੀ ਡੰਝ ॥੬੪॥*

ਸਿੱਧਾ ਅਰਥ—ਮਾਨ ਸਰੋਵਰ ਦੇ ਹੰਸ ਉਡਦੇ ਉਡਦੇ ਖੁਸ਼ਕ ਕਲਰੀ ਧਰਤੀ ਵੱਲ ਆ ਗਏ। ਉਹਨਾਂ ਨੂੰ ਪਿਆਸ ਲੱਗੀ ਤਾਂ ਧਰਤੀ ਉਤੇ ਇਕ ਪਾਣੀ ਦੀ ਛਪੜੀ ਦੇਖ ਕੇ ਉਤਰੇ। ਜਦੋਂ ਕਿਨਾਰੇ ਬੈਠ ਕੇ ਪਾਣੀ ਵਲ ਦੇਖਿਆ ਤਾਂ ਨਿਰਾਸ ਹੋ ਗਏ। ਪਾਣੀ ਕਲਰ ਵਾਲਾ ਕੌੜਾ ਤੇ ਮੈਲਾ ਸੀ। ਹੋਰ ਨਿਰਾਸਤਾ ਇਸ ਗੱਲ ਦੀ ਸੀ ਕਿ ਉਹਨਾਂ ਵਿਚ ਉੱਡਣ ਦੀ ਸ਼ਕਤੀ ਨਹੀਂ ਸੀ ਰਹੀ,

ਉਹ ਪਛਤਾਉਣ ਲਗੇ ਕਿ ਉਹ ਉਤਰੇ ਹੀ ਕਿਉਂ ?

ਭਾਵ ਕਿ ਬਾਬਾ ਫਰੀਦ ਜੀ ਪਾਕਪਟਨ ਆ ਪੁਜੇ ਕਿ ਸ਼ਾਂਤੀ ਨਾਲ ਰੱਬ ਨਾਲ ਜੁੜ ਕੇ ਜੀਵਨ ਦੇ ਦਿਨ ਕੱਟ ਲੈਣਗੇ। ਪਰ ਜਦੋਂ ਕੁਸੰਗੀ ਪੁਰਖ ਵੈਰ ਵਿਰੋਧ, ਲਾਲਚੀ ਦੇਖੇ ਤਾਂ ਨਿਰਾਸ ਹੋਏ, ਪਰ ਉਥੋਂ ਉਠ ਕੇ ਜਾਣਾ ਔਖਾ ਸੀ। ਖੁਦਾ ਅਗੇ ਦੁਆਵਾਂ ਕਰਦੇ ਰਹੇ ਕਿ ਲੋਕਾਂ ਦੇ ਮਨ ਸ਼ੁਧ ਹੋਣ।

ਲਾਲਚੀ ਕਾਜ਼ੀਆਂ ਨੂੰ ਸੰਬੋਧਨ ਕਰ ਕੇ ਹੋਰ ਬਚਨ ਕੀਤਾ—

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥੬੫॥

ਉਡਦੇ ਹੋਏ ਹੰਸ ਕੋਧਰੇ (ਬਾਜਰੇ ਵਰਗਾ ਇਕ ਅਨਾਜ) ਦੇ ਖੇਤ ਵਿਚ ਉਤਰੇ। ਜਦੋਂ ਖੇਤ ਦੇ ਮਾਲਕ ਨੇ ਦੇਖਿਆ ਤਾਂ ਉਹਨਾਂ ਨੂੰ ਉਡਾਉਣ ਵਾਸਤੇ ਨੱਸਿਆ। ਪਰ ਉਸ ਬੌਰੇ ਨੂੰ ਇਹ ਨਹੀਂ ਸੀ ਪਤਾ ਕਿ ਹੰਸ ਤਾਂ ਕੋਧਰਾ ਖਾਂਦੇ ਹੀ ਨਹੀਂ।

ਭਾਵ ਕਿ ਬਾਬਾ ਫਰੀਦ ਜੀ ਮਹਾਨ ਤਿਆਗੀ ਸਨ। ਉਹਨਾਂ ਦੀ ਆਤਮਾ ਨਿਰਮਲ ਹੋ ਚੁੱਕੀ ਸੀ। ਉਹ ਜਦੋਂ ਪਾਕਪਟਨ ਵਿਚ ਪੁਜੇ, ਡੇਰਾ ਕੀਤਾ ਤਾਂ ਜਿਹੜੇ ਸ਼ਹਿਰ ਦੇ ਮਾਲਕ ਆਪਣੇ ਆਪ ਨੂੰ ਸਮਝਦੇ ਸਨ ਧਾਰਮਕ ਆਗੂ ਉਹ ਹੰਸ ਰੂਪ ਬਾਬਾ ਜੀ ਨੂੰ ਸ਼ਹਿਰੋਂ ਕੱਢਣ ਦਾ ਯਤਨ ਕਰਨ ਲਗੇ। ਉਹਨਾਂ ਮੂਰਖਾਂ ਨੂੰ ਇਹ ਨਹੀਂ ਸੀ ਪਤਾ ਕਿ ਬਾਬਾ ਫਰੀਦ ਜੀ ਤਾਂ ਤਿਆਗੀ ਹਨ, ਉਹਨਾਂ ਨੇ ਕਿਸੇ ਦੀ ਰੋਜ਼ੀ ਨਹੀਂ ਸੀ ਖੋਹਣੀ।

ਮਹਾਂਪੁਰਖ ਜੋ ਬਚਨ ਕਰਦੇ ਹਨ, ਉਹ ਸਾਰੇ ਜਗਤ ਪ੍ਰਥਾਇ ਕਰਦੇ ਹਨ, ਦੋਹਾਂ ਸਲੋਕਾਂ ਦਾ ਇਹ ਹੀ ਭਾਵ ਹੈ ਕਿ ਸੰਸਾਰ ਵਿਚ ਲੋਕ ਵੱਖ-ਵੱਖ ਧੰਦੇ ਕਰਦੇ ਹਨ। ਹਰ ਇਕ ਨੇ ਭਾਗ ਆਪਣਾ ਲੈਣਾ ਹੁੰਦਾ ਹੈ। ਪਰ ਹਮ-ਪੇਸ਼ੇ ਵਾਲੇ ਉਸ ਨਾਲ ਈਰਖਾ ਕਰਦੇ ਹਨ। ਉਹ ਈਰਖਾ ਕਰਕੇ ਆਪਣੇ ਆਪ ਨੂੰ ਤਾਉਂਦੇ ਰਹਿੰਦੇ ਹਨ। ਹੰਸਾਂ ਨੇ ਹੰਸ ਰਹਿਣਾ ਹੈ ਤੇ ਬਗਲਿਆਂ ਨੇ ਬਗਲੇ। ਦੁਨੀਆਂ ਚਲਦੀ ਸਰਾਂ ਹੈ। ਕਈ ਆਏ ਤੇ ਕਈ ਗਏ। ਮੈਂ ਮੇਰੀ ਦਾ ਨਾਮ ਤਾਂ ਇਕ ਭੁਲੇਖਾ ਹੈ।

ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥

ਸੰਸਾਰ ਉਤੇ ਅਨੇਕਾਂ ਐਸੇ ਹੋ ਗੁਜਰੇ, ਜਿਨ੍ਹਾਂ ਨੇ ਨਵੇਂ ਸ਼ਹਿਰ ਵਸਾਏ, ਬਾਦਸ਼ਾਹੀਆਂ ਕਾਇਮ ਕੀਤੀਆਂ, ਇਥੋਂ ਤੱਕ ਕਿ ਇਕ ਦਿਨ ਤਲਾਅ ਨੇ ਵੀ ਸੁਕ ਜਾਣਾ ਹੈ, ਕੰਵਲ ਫੁੱਲ ਨੇ ਇਕੱਲੇ ਰਹਿ ਕੇ ਕੁਮਲਾ ਜਾਣਾ ਹੈ ਤੇ ਹੰਸ ਪੰਛੀ ਵੀ ਨਿਰਾਸ ਹੋ ਕੇ ਉੱਡ ਜਾਣਗੇ, ਜਗਤ ਚਲਦੀ ਸਰਾਂ ਹੈ ।

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥

ਫਰੀਦ ਜੀ ਫੁਰਮਾਉਂਦੇ ਹਨ ਕਿ ਮਨੁੱਖ, ਮਨੁੱਖ ਨਾਲ ਐਵੇਂ ਈਰਖਾ ਤੇ ਵੈਰ ਵਿਰੋਧ ਕਰਦਾ ਹੈ । ਇਹ ਨਹੀਂ ਸੋਚਦਾ ਕਿ ਜਿਧਰ ਮੇਰੇ ਵਡੇ ਵਡੇਰੇ ਗਏ ਹਨ, ਉਧਰੇ ਮੈਂ ਜਾਣਾ ਹੈ । ਪਰ ਸਮਝ ਦੀ ਘਾਟ ਹੈ । ਪੱਕੇ ਪੈਰ ਜਮਾਉਣ ਵਾਸਤੇ ਲੜਦਾ ਹੈ, ਹੰਕਾਰ ਤੇ ਲਾਲਚ ਨਾਲ ਅੰਨ੍ਹਾ ਹੋ ਕੇ ਨੱਠਾ ਭੱਜਾ ਫਿਰਦਾ ਹੈ । ਉਸ ਵਾਹਿਗੁਰੂ ਨੂੰ ਨਹੀਂ ਯਾਦ ਕਰਦਾ ਜਿਸ ਦੇ ਘੱਲੇ ਆਇਆ ਹੈ ਦੁਨੀਆਂ ਵਿਚ, ਸੱਦੇ ਤੇ ਉਠ ਜਾਣਾ ਹੈ ।

## ਮੌਤ ਨੂੰ ਕਦੀ ਨਾ ਭੁਲੀਏ ?

ਕਈਆਂ ਸ਼ਮਸ਼ਾਨ ਭੂਮੀਆਂ ਦੀਆਂ ਇਮਾਰਤਾਂ, ਖਾਸ ਕਰਕੇ ਡਿਉੜੀ ਵਿਚ ਮੋਟੇ ਅੱਖਰਾਂ ਵਿਚ ਲਿਖਿਆ ਹੁੰਦਾ ਹੈ—

'ਹੇ ਮਨੁੱਖ ! ਜਦੋਂ ਜੰਮਿਆ ਸੀ, ਤੂੰ ਰੋਂਦਾ ਸੀ ਤੇ ਲੋਕ ਹੱਸਦੇ ਸਨ । ਖੁਸ਼ੀਆਂ ਦੇ ਸਾਮਾਨ ਇਕੱਠੇ ਕਰਦੇ ਸਨ, ਤਾਂ ਹੀ ਠੀਕ ਹੈ, ਕਿ ਮਰਨ ਸਮੇਂ ਤੂੰ ਹੱਸੇਂ ਤੇ ਲੋਕ ਧਾਹੀਂ ਮਾਰ ਕੇ ਰੋਣ ।'

ਮਾਨਸਿਕ ਖੋਜੀਆਂ ਦਾ ਵਿਚਾਰ ਹੈ, ਬੱਚੇ ਦੇ ਜਨਮ ਵੇਲੇ ਦਾ ਰੋਣਾ ਉਸ ਦੇ ਜੀਵਨ ਸੰਘਰਸ਼ ਦੀ ਪਹਿਲੀ ਲਲਕਾਰ ਹੈ । ਦੂਸਰਾ ਪ੍ਰਮਾਤਮਾ ਕੋਲੋਂ ਵਿਛੜ ਕੇ ਆਉਂਦਾ ਹੈ ਤੇ ਰੋਂਦਾ ਹੈ । ਜੇ ਉਹ ਜੀਵਨ ਭਰ ਚੰਗੇ ਕੰਮ ਕਰਦਾ ਹੈ ਤੇ ਉਸ ਦੇ ਕੰਮਾਂ ਤੋਂ ਲੋਕਾਂ ਨੂੰ ਲਾਭ ਪੁਜਦਾ ਹੈ , ਲੋਕ ਉਸਤਤਿ ਕਰਦੇ

ਹਨ ਤੇ ਚਲਾਣੇ ਸਮੇਂ ਸਾਰੇ ਰੋਂਦੇ ਹਨ। ਕਈ ਕੌਮਾਂਤਰੀ ਵਡਿਆਈ ਵਾਲੇ ਹੁੰਦੇ ਹਨ, ਉਹਨਾਂ ਨੂੰ ਸਾਰੀ ਦੁਨੀਆਂ ਦੇ ਲੋਕ ਰੋਂਦੇ ਹਨ। ਪਰ ਬੁਰੇ ਨੂੰ ਘਰ ਦੇ ਦਿਖਾਵੇ ਲਈ ਥੋੜਾ ਰੋਂਦੇ ਹਨ, ਜਿਵੇਂ ਫਰੀਦ ਜੀ ਫੁਰਮਾਉਂਦੇ ਹਨ—

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥*
*ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥*

ਜਿਵੇਂ ਪ੍ਰਮਾਤਮਾ ਮਨੁੱਖ ਨੂੰ ਸੰਬੋਧਨ ਕਰਦਾ ਹੈ 'ਹੇ ਮਨੁੱਖ! ਤੂੰ ਆਪਣੇ ਆਪ ਨੂੰ ਸਵਾਰ (ਮੈਲ ਰਹਿਤ ਕਰ ਲਵੇਂ) ਸ਼ੁਭ ਗੁਣਾਂ, ਸੇਵਾ, ਨਾਮ, ਸਿਮਰਨ, ਤਪਸਿਆ ਨਾਲ ਤਾਂ ਮੈਨੂੰ ਮਿਲ ਸਕਦਾ ਹੈਂ, ਜਦੋਂ ਮੈਨੂੰ ਮਿਲ ਜਾਏਂ ਤਾਂ ਦੁਨੀਆਂ ਦੇ ਸੁਖ ਵੀ ਪ੍ਰਾਪਤ ਹੋਣਗੇ। ਉਸ ਦੇ ਪਿਛੋਂ ਜੋ ਮੇਰਾ ਹੋ ਰਹੇ ਤਾਂ ਸਾਰਾ ਜਗ ਤੇਰਾ ਹੋਏ। ਜਦੋਂ ਜਗਤ ਤੇਰਾ ਹੋ ਗਿਆ ਤਾਂ ਹਵਾ ਵਾਂਗ ਉਪਮਾ ਖਿਲਰੇਗੀ ਤਾਂ ਦਰਗਾਹੇ ਲੇਖਾ ਵਾਧੇ ਦਾ ਹੋਵੇਗਾ। ਸੰਸਾਰ ਵਿਚ ਆਉਣਾ ਵੀ ਸਫਲ ਹੋਏਗਾ। ਸਤਿਗੁਰ ਜੀ ਬਾਣੀ ਵਿਚ ਫੁਰਮਾਉਂਦੇ ਹਨ—

*ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ*
*ਨਾਨਕ ਸੇ ਪ੍ਰਾਣੀ ਸੁਖ ਬਾਸਨਹ॥*

ਸੰਤਾਂ ਨਾਲ ਮਿਲ ਕੇ ਜੋ ਪ੍ਰਮਾਤਮਾ ਦੇ ਨਾਮ ਨੂੰ ਜਪਦੇ ਹਨ, ਉਹ ਆਦਮੀ ਸੁਖਾਂ ਵਿਚ ਵਸਦੇ ਹਨ।

*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥*
*ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥*

ਸੰਤਾਂ ਨੇਕ ਪੁਰਸ਼ਾਂ ਅਤੇ ਪੈਗੰਬਰਾਂ ਦੀ ਸੰਗਤਿ ਕੀਤੀ ਹੈ ਤੇ ਉਹਨਾਂ ਨੂੰ ਗਿਆਨ ਪ੍ਰਾਪਤ ਹੋ ਗਿਆ ਹੈ ਕਿ ਮਰਨਾ ਜਰੂਰ ਹੈ ਤੇ ਮਰਨ ਪਿਛੋਂ ਦਰਗਾਹੇ ਪੁਜਣਾ ਤੇ ਹਿਸਾਬ ਦੇਣਾ ਹੈ। ਦੁਨੀਆਂ ਵਿਚ ਕੀਤੇ ਨੇਕ ਕਰਮ ਹੀ ਦਰਗਾਹੇ ਗਵਾਹੀ ਦੇਣਗੇ। ਪਰ ਬਹੁਤੇ ਐਸੇ ਹਨ ਜਿਹੜੇ ਬੇਪਰਵਾਹੀ ਨਾਲ ਜੀ ਰਹੇ ਹਨ। ਮਨ ਆਈਆਂ ਕਰਦੇ ਹੋਏ ਜੀਵਨ ਦਾ ਸਮਾਂ ਭੰਗ ਦੇ ਭਾੜੇ ਗਵਾ ਰਹੇ ਹਨ। ਉਹਨਾਂ ਦੇ ਕੁਕਰਮ ਉਲਟੀ ਗਵਾਹੀ ਦੇਣਗੇ।

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*

ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ੍ ॥

ਪੁਰਾਣੇ ਬੰਦਿਆਂ ਨੇ ਹਿਸਾਬ ਲਾਇਆ ਸੀ ਕਿ ਆਮ ਬੰਦੇ ਦਾ ਭਾਰ ਸਾਢੇ ਤਿੰਨ ਮਣ (ਕੱਚਾ) ਹੁੰਦਾ ਹੈ। ਸਰੀਰ ਪਾਣੀ ਤੇ ਅੰਨ ਆਸਰੇ ਚਲਦਾ ਹੈ। ਬੰਦਾ ਆਇਆ ਤਾਂ ਮੁਸਾਫਰ ਬਣ ਕੇ ਸੀ, ਪਰ ਪੱਕੀਆਂ ਆਸਾਂ ਬੰਨ੍ਹ ਕੇ ਬੈਠ ਜਾਂਦਾ ਹੈ। ਫਰੀਦ ਜੀ ਆਖਦੇ ਹਨ, ਸਭ ਕੁਝ ਦੇਖਦਾ ਹੋਇਆ ਵੀ ਸਮਝਣ ਦਾ ਯਤਨ ਨਹੀਂ ਕਰਦਾ।

ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ੍ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥

ਜਦੋਂ ਧਰਮ ਰਾਜ ਦੇ ਜਮਦੂਤਾਂ ਨੇ ਆਉਣਾ ਹੈ ਆਤਮਾ ਨੂੰ ਲੈਣ, ਉਹਨਾਂ ਸਭ ਦਰਵਾਜ਼ੇ ਭੰਨ ਕੇ ਆ ਹਾਜ਼ਰ ਹੋਣਾ ਹੈ। ਉਹ ਭਰਾ ਜਿਹੜੇ ਪਿਆਰਦੇ ਸਨ, ਉਹਨਾਂ ਨੇ ਅੱਗੇ ਲਾ ਕੇ ਤੋਰ ਦੇਣਾ ਹੈ। ਸਾਰੀ ਜੀਉਂਦੀ ਦੁਨੀਆਂ ਨੇ ਵੇਖਣਾ ਹੈ ਕਿ ਉਹ ਪੁਰਖ ਚੌਹ ਮਨੁੱਖਾਂ ਦੇ ਮੋਢਿਆਂ 'ਤੇ ਚੁਕਿਆ ਜਾ ਰਿਹਾ ਹੈ। ਜਿਹੜੇ ਚੰਗੇ ਅਮਲ ਕੀਤੇ ਹਨ, ਉਹੋ ਹੀ ਦਰਗਾਹ ਕੰਮ ਆਉਂਦੇ ਹਨ, ਮਰਨਾ ਸੱਚ ਹੈ, ਕੋਈ ਅੜਿਕੇ ਨਹੀਂ ਰਹਿਣੇ ਤੇ ਹਿਸਾਬ ਵੀ ਜ਼ਰੂਰ ਹੋਣਾ ਹੈ।

ਮੌਤ ਕੋਲੋਂ ਜੀਵ ਡਰਦੇ ਹਨ, ਕੀੜਾ-ਮਕੌੜਾ ਵੀ ਡਰਦਾ ਹੈ, ਪਸ਼ੂ-ਪੰਛੀ ਵੀ ਡਰਦਾ ਹੈ, ਪਰ ਜਦੋਂ ਮੌਤ ਨੇ ਆਉਣਾ ਹੈ, ਜਿਵੇਂ ਵਿਧਾਤਾ ਨੇ ਸਮਾਂ ਲਿਖਿਆ ਹੈ, ਤਿਵੇਂ ਮਰਨਾ ਜ਼ਰੂਰ ਹੈ।

ਇਕ ਰਾਜੇ ਨੂੰ ਦਸਿਆ ਗਿਆ ਕਿ ਉਸ ਨੇ ਜਦੋਂ ਮਰਨਾ ਹੈ, ਸੱਪ ਲੜਨ ਦੇ ਬਹਾਨੇ ਮਰਨਾ ਹੈ, ਭਾਵ ਕਿ ਉਸ ਦਾ ਕਾਲ ਸੱਪ ਦੇ ਰੂਪ ਵਿਚ ਆਉਣਾ ਹੈ। ਉਸ ਰਾਜੇ ਨੇ ਮੌਤ ਤੋਂ ਬਚਣ ਵਾਸਤੇ ਪਾਣੀ ਦੇ ਸਰੋਵਰ ਵਿਚ ਇਕ ਸ਼ੀਸ਼ ਮਹਿਲ ਤਿਆਰ ਕਰਵਾਇਆ। ਉਸ ਵਿਚ ਸੱਪ ਦਾਖਲ ਨਹੀਂ ਸੀ ਹੋ ਸਕਦਾ। ਦੂਸਰਾ ਆਉਂਦਾ ਨਜ਼ਰ ਆ ਸਕਦਾ ਸੀ। ਰਾਜੇ ਨੇ ਮਹਿਲ ਵਿਚ ਚੌਕੀਦਾਰ ਰਖੇ, ਜਿਹੜੇ ਚਵੀ ਘੰਟੇ ਧਿਆਨ ਰਖਦੇ ਤੇ ਸੱਪ ਨੂੰ ਮਾਰਨ ਦੇ

ਸਾਧਨ ਵੀ ਰਖੇ ਸਨ ।

ਜਦੋਂ ਮਿਥਿਆ ਦਿਨ ਘੜੀ ਪਲ ਆਣ ਪੁਜੇ ਤਾਂ ਮਾਲਣ ਫੁਲ ਲੈ ਕੇ ਆਈ । ਉਸ ਨੇ ਇਕ ਇਕ ਫੁਲ ਧਿਆਨ ਨਾਲ ਵੇਖਿਆ ਸੀ । ਫੁਲਾਂ ਵਿਚ ਐਸੀ ਕੋਈ ਚੀਜ਼ ਨਹੀਂ ਸੀ, ਜਿਸ ਤੋਂ ਸੱਪ ਦਾ ਭੁਲੇਖਾ ਪੈ ਸਕਦਾ ਸੀ ।

ਰਾਜੇ ਕੋਲ ਫੁਲ ਰਖੇ ਗਏ । ਇਕ ਫੁਲਾਂ ਦਾ ਹਾਰ ਗਲ ਪਾਇਆ ਗਿਆ ਤੇ ਮਾਲਣ ਤੁਰ ਗਈ, ਮਹਿਲ ਦਾ ਸੁੰਦਰ ਦਰਵਾਜ਼ਾ ਬੰਦ ਹੋ ਗਿਆ । ਪਹਿਰੇਦਾਰਾਂ ਨੇ ਧਿਆਨ ਜਮਾ ਲਏ ਕਿ ਸੱਪ ਨਾ ਆਏ ।

ਉਸ ਰਾਜੇ ਦੇ ਜੀਵਨ ਦਾ ਅੰਤ ਜੋ ਮੁਕੱਰਰ ਸੀ, ਐਨ ਉਸ ਸਮੇਂ ਫੁਲ ਵਿਚੋਂ ਸੱਪ ਨਿਕਲਿਆ ਤੇ ਰਾਜੇ ਦੀ ਹਿੱਕ ਉਤੇ ਤੁਰ ਪਿਆ । ਰਾਜੇ ਦੀ ਜ਼ਬਾਨੋਂ ਸਿਰਫ ਇਕ ਸ਼ਬਦ ਨਿਕਲਿਆ 'ਸੱਪ' । ਉਸੇ ਵੇਲੇ ਸੱਪ ਨੇ ਰਾਜੇ ਨੂੰ ਡੰਗ ਮਾਰ ਦਿੱਤਾ । ਰਾਖੇ ਅਗੇ ਹੋਏ । ਸੱਪ ਨਜ਼ਰ ਕੋਈ ਨਾ ਆਇਆ, ਸੱਪ ਤਾਂ ਕਾਲ ਸੀ ਜਿਹੜਾ ਆਪਣਾ ਰੂਪ ਅਦਿਸ ਬਣਾ ਲੈਂਦਾ ਸੀ । ਪ੍ਰਮਾਤਮਾ ਦੀ ਸ਼ਕਤੀ ਸੀ, ਰਾਜਾ ਮਰ ਗਿਆ ।

ਰਾਵਣ ਤੇ ਹਰਨਾਕਸ਼ ਨੇ ਘੋਰ ਤਪਸਿਆ ਕਰ ਕੇ ਸ਼ਿਵ ਸ਼ੰਕਰ ਕੋਲੋਂ ਇਹੋ ਮੰਗ ਕੀਤੀ ਸੀ ਕਿ ਉਹਨਾਂ ਦੀ ਮੌਤ ਨਾ ਹੋਵੇ । ਕਿਸੇ ਕੋਲੋਂ ਨਾ ਮਰਨ, ਪਰ ਉਹਨਾਂ ਦੀ ਜ਼ਬਾਨ ਉਤੇ ਮਾਇਆ ਦਾ ਅਸਰ ਕਰਕੇ ਐਸਾ ਵਰ ਮੰਗਿਆ, ਜਿਹੜੀ ਪੂਰੀ ਅਮਰ ਜ਼ਿੰਦਗੀ ਦਾ ਨਹੀਂ ਸੀ, ਘਾਟ ਰੱਖ ਲਈ । ਜਦੋਂ ਉਹ ਇਹ ਖਿਆਲ ਕਰ ਕੇ ਅਸੀਂ ਮਰਨਾ ਨਹੀਂ ਤਾਂ ਪ੍ਰਮਾਤਮਾ ਅਥਵਾ ਸ਼ਿਵ ਸ਼ੰਕਰ ਦੇ ਭਗਤਾਂ ਵਿਰੁਧ ਹੋ ਗਏ ਤਾਂ ਹਰਨਾਕਸ਼ ਨੂੰ ਨਰਸਿੰਘ ਅਵਤਾਰ ਧਾਰ ਕੇ ਨੌਹਾਂ ਨਾਲ ਮਾਰ ਦਿਤਾ ਤਾਂ ਰਾਵਣ ਸ੍ਰੀ ਰਾਮਚੰਦਰ ਜੀ ਦੇ ਹੱਥੋਂ ਮਾਰਿਆ ਗਿਆ ।

ਫਰੀਦ ਜੀ ਫੁਰਮਾਉਂਦੇ ਹਨ, ਕਾਲ ਮਹਾਂਬਲੀ ਦੇ ਭਾਰੀ ਹੱਥ ਜਦੋਂ ਕਿਸੇ ਦੇ ਸਿਰ ਉਤੇ ਟਿਕਦੇ ਹਨ, ਤਦੋਂ ਕੋਈ ਪਤਾ ਨਹੀਂ ਲਗਦਾ ਤੇ ਐਸੀ ਅਵਸਥਾ ਹੁੰਦੀ ਹੈ ।

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥

ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥੯੯॥

ਹਵਾਲਾ ਦਿੰਦੇ ਹਨ ਕਿ ਬਗਲਾ ਸਰੋਵਰ ਕਿਨਾਰੇ ਸਮਾਧੀ ਲਾਈ ਬੈਠਾ ਸੀ ਕਿ ਮੱਛੀਆਂ ਡੱਡੀਆਂ ਨੂੰ ਖਾ ਸਕੇ। ਪਰ ਕਾਲ ਬਾਜ ਰੂਪ ਨੇ ਐਸੀ ਝਪਟ ਮਾਰੀ ਕਿ ਉਸ ਦੀ ਜ਼ਿੰਦਗੀ ਖਤਮ ਹੋ ਗਈ। ਸਾਰੀਆਂ ਇਛਾਵਾਂ ਖਤਮ ਹੋ ਗਈਆਂ। ਉਹ ਬਾਜ ਰੱਬ ਦਾ ਸੀ। ਉਹ ਗੱਲਾਂ ਬਗਲੇ ਦੇ ਮਨ ਵਿਚ ਨਹੀਂ ਸਨ।

ਬਗਲਾ ਰੂਪ ਮਨੁੱਖ ਮਨ ਵਿਚ ਕਈ ਯੋਗ ਅਯੋਗ ਇਛਾਵਾਂ ਦਾ ਸਿਰ ਤੇ ਭਾਰ ਚੁਕੀ ਮਸਤ ਤੁਰਿਆ ਜਾਂਦਾ ਹੈ। ਕਿਸੇ ਨੂੰ ਮਾਰਨਾ, ਕਿਸੇ ਨੂੰ ਲੁਟਣਾ, ਕਿਸੇ ਨੂੰ ਨੀਵਾਂ ਕਰਨ ਲਈ ਸਰੀਰਕ ਬਲ ਨਾਲ ਲੋਚਦਾ ਰਹਿੰਦਾ ਹੈ, ਪਰ ਆਪਣੇ ਦਮ ਦਾ ਉਸ ਨੂੰ ਪਤਾ ਨਹੀਂ ਹੁੰਦਾ, ਉਹ ਆਪਣੀ ਮੌਤ ਭੁੱਲ ਜਾਂਦਾ ਹੈ।

ਬਾਬਾ ਫਰੀਦ ਜੀ ਦੀ ਬਾਣੀ ਦਾ ਡੂੰਘਾ ਅਧਿਐਨ ਕਰੀਏ ਤਾਂ ਸੱਚ ਹੀ ਸੱਚ ਨਜ਼ਰ ਆਉਂਦਾ ਹੈ। ਵਰਤਮਾਨ ਸਮੇਂ ਜੋ ਉਮਰ ਵਧਾਉਣ ਤੇ ਸਰੀਰ ਨੂੰ ਰੋਗਾਂ ਤੋਂ ਬਚਾਉਣ ਲਈ ਨਵੀਆਂ ਤੋਂ ਨਵੀਆਂ ਦਵਾਈਆਂ ਤਿਆਰ ਕੀਤੀਆਂ ਗਈਆਂ ਹਨ। ਅਮੀਰ ਲੋਕ ਉਹਨਾਂ ਦਵਾਈਆਂ ਦੀ ਵਰਤੋਂ ਕਰਦੇ ਹੋਏ ਲੰਮੀ ਉਮਰ ਦੀ ਆਸ ਕਰਦੇ ਹਨ। ਕਈ ਹਿੰਦੁਸਤਾਨ ਨੂੰ ਛੱਡ ਕੇ ਇਟਲੀ, ਜਰਮਨ ਤੇ ਇੰਗਲੈਂਡ ਜਾਂਦੇ ਹਨ। ਪਰ ਅਕਾਲ ਪੁਰਖ ਨੇ ਨਵਾਂ ਢੰਗ ਸੋਚਿਆ ਹੈ, ਉਹ ਹੈ ਦਿਲ ਦੀ ਹਰਕਤ ਰੁਕ ਜਾਨਾ, 'ਹਾਰਟ ਫੇਲ੍ਹ' ਆਦਿ ਤੇ ਬਾਜ ਪੈਣ ਵਾਲੀ ਗੱਲ। ਮਰਨ ਵਾਲੇ ਨੂੰ ਕਿਸੇ ਨਾਲ ਗੱਲ ਕਰਨ ਦਾ ਮੌਕਾ ਨਹੀਂ ਦਿੰਦੇ। ਮਨ ਦੀਆਂ ਮਨ ਵਿਚ ਰਹਿ ਜਾਂਦੀਆਂ ਹਨ। ਜਾਇਦਾਦ ਤੇ ਨਗਦੀ ਦਾ ਪਤਾ-ਥਹੁ ਵੀ ਨਹੀਂ ਦੱਸਣ ਦਾ ਸਮਾਂ ਮਿਲਦਾ। ਕੋਲ ਹਵਾਈ ਜਹਾਜ਼, ਮੋਟਰ, ਘਰ, ਕਲੱਬ ਜਾਂ ਬਾਗ ਵਿਚ ਜਿਥੇ ਵੀ ਜੀਵਨ ਦੇ ਦਮ ਪੂਰੇ ਹੋਏ ਉਥੇ ਹੀ ਕਾਲ ਬਾਜ ਆ ਹੱਥ ਪਾਉਂਦਾ ਹੈ। ਹੁੰਦਾ ਕੀ ਹੈ?

*ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥*
*ਗੋਰਾਂ ਸੇ ਨਿਮਾਣੀਆਂ ਬਹਸਨਿ ਰੂਹਾਂ ਮਲਿ ॥*
*ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥*

ਅਮੀਰਾਂ ਨੇ ਸੁਖ ਲੈਣ ਲਈ ਜਿਹੜੇ ਮਹਿਲ ਤਿਆਰ ਕਰਵਾਏ ਸਨ ਉਹ ਸਾਰੇ ਖਾਲੀ ਭਾਂ ਭਾਂ ਕਰਨ ਲਗੇ ਤੇ ਉਹ ਬਾਹਰ ਚਲਿਆ ਗਿਆ, ਅਥਵਾ ਰੂਹਾਂ ਨੇ ਸਰੀਰਾਂ ਸਮੇਤ ਕਬਰਾਂ ਵਿਚ ਪੱਕੇ ਡੇਰੇ ਲਾ ਲਏ। ਆਪਣੇ ਮਿੱਤਰ ਨੂੰ ਸੰਬੋਧਨ ਕਰਦੇ ਹਨ। ਸ਼ੇਖ ਜੀ ਬੰਦਗੀ ਕਰਨੀ ਚਾਹੀਦੀ ਹੈ, ਇਹ ਪਤਾ ਨਹੀਂ ਕਾਲ (ਮੌਤ) ਨੇ ਕਦ ਆਉਣਾ ਹੈ। ਮੌਤ ਨੂੰ ਚੇਤੇ ਰੱਖਣਾ ਚਾਹੀਦਾ ਹੈ।

# ਹੰਸਾਂ ਨੂੰ ਦੇਖ ਕੇ ਬਗਲੇ ਡੁਬੇ

ਸੱਚ ਦੇ ਨਾਲ ਝੂਠ ਹੈ ਜਿਵੇਂ ਚਾਨਣ ਦੇ ਨਾਲ ਹਨੇਰਾ। ਸੰਤਾਂ ਦੇ ਮੁਕਾਬਲੇ ਉਤੇ ਚੋਰ ਹਨ ਤੇ ਅਸਲ ਦੇ ਨਾਲ ਨਕਲ। ਇਕ ਵਿਅਕਤੀ ਤਿਆਗੀ ਹੁੰਦਾ ਹੈ ਤੇ ਦੂਸਰਾ ਲੋਭੀ। ਜਿਸ ਜੰਗਲੀ ਤੇ ਨਿਗੁਰੇ ਇਲਾਕੇ ਵਿਚ ਬਾਬਾ ਫਰੀਦ ਜੀ ਸ਼ਕਰਗੰਜ ਜਾ ਕੇ ਬੈਠੇ ਸਨ, ਉਹਨਾਂ ਦੇ ਚਾਰ ਸੌ ਸਾਲ ਪਿਛੋਂ ਜਦੋਂ ਸਤਿਗੁਰ ਨਾਨਕ ਦੇਵ ਜੀ ਤਲੰਬੇ ਗਏ ਸਨ ਤਾਂ ਉਥੇ ਸੱਜਣ ਠੱਗ ਸੀ। ਉਸ ਨੇ ਦੇਖਿਆ ਕਿ ਲੋਕ ਧਰਮ ਦੇ ਨਾਮ ਉਤੇ ਛੇਤੀ ਠੱਗੀ ਖਾਂਦੇ ਹਨ। ਇਸ ਲਈ ਮਸੀਤ ਤੇ ਮੰਦਰ ਤਿਆਰ ਕਰਵਾ ਕੇ ਇਕ ਮੁਸਾਫਰਖਾਨਾ ਤਿਆਰ ਕਰਵਾਇਆ। ਆਏ ਗਏ ਮੁਸਾਫਰ ਦਾ ਸਤਿਕਾਰ ਕਰਦਾ ਤੇ ਰਾਤ ਨੂੰ ਲੁੱਟ ਲੈਂਦਾ। ਲੁੱਟਦਾ ਵੀ ਐਸੇ ਢੰਗ ਦੇ ਨਾਲ ਕਿ ਪਤਾ ਨਾ ਲੱਗਣ ਦਿੰਦਾ। ਸਤਿਗੁਰੂ ਨਾਨਕ ਦੇਵ ਜੀ ਨੇ ਉਸਦੀ ਠੱਗੀ ਪ੍ਰਗਟ ਕੀਤੀ ਤੇ ਨੇਕੀ ਦੇ ਰਾਹ ਤੁਰਨ ਵਾਸਤੇ ਪ੍ਰੇਰਨਾ ਦਿਤੀ।

ਬਾਬਾ ਫਰੀਦ ਜੀ ਦੇ (੧੧੭੫-੧੨੬੪) ਸਮੇਂ ਵਿਚ ਪੰਜਾਬ, ਸਿੰਧ ਅਤੇ ਰਾਜਸਥਾਨ ਵਿਚ ਇਸਲਾਮੀ ਹਕੂਮਤ ਪੱਕੀ ਹੋਣ ਕਰਕੇ ਮੁਸਲਮਾਨ ਫਕੀਰਾਂ ਦਾ ਪਸਾਰਾ ਬਹੁਤ ਹੋ ਗਿਆ ਸੀ। ਅਸਲ ਖੁਦਾ ਪ੍ਰਸਤ ਫਕੀਰਾਂ ਦੇ ਨਾਲ

ਨਾਲ ਪੇਟੂ ਤੇ ਲੁਟੇਰੇ ਬੰਦਿਆਂ ਨੇ ਵੀ ਫਕੀਰੀ ਭੇਸ ਧਾਰਨ ਕਰ ਲਿਆ ।
ਉਹਨਾਂ ਨੇ ਕਾਲੇ ਕਪੜੇ ਪਾ ਲਏ, ਇਕ ਤਸਬੀ ਗਲ ਵਿਚ ਤੇ ਇਕ ਹੱਥ
ਵਿਚ ਫੜ ਲਈ । ਲੋਹੇ ਦੀ ਖੂੰਡੀ ਅਤੇ ਮੁਸੱਲਾ ਲਿਆ, ਉਹ ਆਮ
ਗ੍ਰਿਹਸਤੀਆਂ ਨੂੰ ਧਾਗਾ ਤਵੀਤ, ਕਾਲੇ ਇਲਮਾਂ ਦੀ ਵਰਤੋਂ ਕਰ ਕੇ ਲੁੱਟਦੇ।
ਪਾਖੰਡ ਦਾ ਰਾਜ ਸੀ । ਰਾਜ ਵਿਚ ਬੇਚੈਨੀ ਹੋਣ ਕਰਕੇ ਸਰਕਾਰੀ ਬੰਦੇ ਇਸ
ਪਾਸੇ ਧਿਆਨ ਨਾ ਦਿੰਦੇ।ਸਮਝੋ ਅੱਜ ਅੱਠ ਸੌ ਸਾਲ ਪਿਛੋਂ ਵੀ ਪਖੰਡ ਤੇ
ਝੂਠ ਦਾ ਰਾਜ ਹੈ ।

ਗਰਮੀਆਂ ਦੇ ਦਿਨ ਸਨ ਤੇ ਕੋਈ ਚਾਰ ਵਜੇ ਦਿਨ ਦਾ ਵੇਲਾ, ਜਦੋਂ
ਕਿ ਅਜੇ ਸੁਆਣੀਆਂ ਨੇ ਤੌੜੀਆਂ ਧਰੀਆਂ ਸਨ । ਬਾਬਾ ਫਰੀਦ ਜੀ ਹੁਜਰੇ
ਵਿਚ ਬੈਠੇ ਹੋਏ ਫਕੀਰਾਂ ਨਾਲ ਬਚਨ ਬਿਲਾਸ ਕਰ ਰਹੇ ਸਨ ਕਿ ਪਾਕਪਟਨ
ਦੇ ਦਸ ਬਾਰਾਂ ਸਿਆਣੇ ਤੇ ਕੁਝ ਮੁੰਡੇ ਰੌਲਾ ਪਾਉਂਦੇ ਆ ਪੁਜੇ । ਕਾਲੇ ਸੂਫ
ਦੇ ਚੋਲੇ ਵਾਲੇ ਤੀਹ-ਬੱਤੀ ਸਾਲ ਦੀ ਉਮਰ ਦੇ ਜਵਾਨ ਫਕੀਰ ਨੂੰ ਫੜਿਆ
ਸੀ ਮਾਰ ਕੁੱਟ ਕੇ ਉਸ ਦਾ ਹੁਲੀਆ ਖਰਾਬ ਕੀਤਾ ਸੀ ।

'ਦਰਵੇਸ਼ ਜੀ ! ਦਰਵੇਸ਼ ਜੀ !' ਬਾਹਰੋਂ ਆਵਾਜ਼ਾਂ ਦਿਤੀਆਂ ।

ਬਾਬਾ ਫਰੀਦ ਜੀ ਆਵਾਜ਼ ਸੁਣ ਕੇ ਆਸਣ ਤੋਂ ਉਠ ਕੇ ਬਾਹਰ ਆਏ ।
ਉਹਨਾਂ ਨੇ ਲੋਕਾਂ ਵੱਲ ਦੇਖਿਆ, ਪੁਛਿਆ, 'ਇਸ ਸਾਂਈ ਲੋਕ ਨੂੰ ਕਿਉਂ ਫੜਿਆ
ਹੈ ?'

'ਇਹ ਚੋਰ ਹੈ, ਸ਼ੈਤਾਨ ਹੈ ਸਾਂਈ ਲੋਕ ਨਹੀਂ, ਦਰਵੇਸ਼ ਜੀ !' ਇਕ ਜ਼ਬਾਨ
ਦੋ ਬੰਦੇ ਬੋਲੇ ।

'ਮਾਮਲਾ ਕੀ ਹੈ ਦੱਸੋ ?' ਬਾਬਾ ਜੀ ਨੇ ਹੋਰ ਪੁਛਿਆ ।

ਇਕ ਦਮ ਸਾਰੇ ਚੁੱਪ ਹੋ ਗਏ । ਇਕ ਸਿਆਣੇ ਬੰਦੇ ਨੇ ਆਖਿਆ, ਦਰਵੇਸ਼
ਜੀ, ਇਸ ਸਾਂਈ ਲੋਕ ਨੇ ਅਬਦੁਲ ਬਾਰੀ ਦੀ ਜਵਾਨ ਲੜਕੀ ਨੂੰ ਉਧਾਲਣ
ਦਾ ਯਤਨ ਕੀਤਾ ਹੈ, ਲੈ ਕੇ ਜਾ ਰਿਹਾ ਸੀ, ਦਰਿਆ ਦੇ ਕਿਨਾਰਿਓਂ ਫੜਿਆ,
ਲੜਕੀ ਨਾਲ ਸੀ । ਲੜਕੀ ਨੂੰ ਪੁਛਿਆ ਗਿਆ ਤਾਂ ਉਸ ਨੇ ਦੱਸਿਆ ਕਿ
ਇਕ ਮਹੀਨੇ ਤੋਂ ਇਹ ਉਸ ਦੇ ਪਿਛੇ ਲੱਗਾ ਸੀ । ਘਰ ਦੀਆਂ ਟੂਮਾਂ ਵੀ ਇਹ

ਲੈ ਚੁਕਿਆ ਹੈ, ਦਸੋ ਇਸ ਨਾਲ ਕੀ ਸਲੂਕ ਕਰੀਏ ? ਇਹ ਵੀ ਦੱਸੋ ਕਿ ਟੂੰਮਾਂ ਕਿੱਥੇ ਹਨ।

ਇਹ ਸੁਣ ਕੇ ਬਾਬਾ ਜੀ ਨੇ ਉਸ ਸਾਂਈ ਲੋਕ ਨੂੰ ਸੰਬੋਧਨ ਕੀਤਾ, ਕਿਉਂ ਭਾਈ! ਇਹ ਲੋਕ ਜੋ ਕੁਝ ਆਖਦੇ ਹਨ ਸੱਚ ਹੈ ?

ਦੋਸ਼ੀ ਸਾਂਈ ਲੋਕ ਅੱਖਾਂ ਉਚੀਆਂ ਕਰ ਕੇ ਬਾਬਾ ਜੀ ਵੱਲ ਦੇਖ ਨਾ ਸਕਿਆ। ਉਹ ਸ਼ਰਮ ਨਾਲ ਪਾਣੀ ਪਾਣੀ ਹੁੰਦਾ ਜਾਂਦਾ ਸੀ। ਉਸ ਦੇ ਲੁਕੇ ਕਾਲੇ ਕਰਮ ਜਿਵੇਂ ਉਸ ਨੂੰ ਲਾਹਨਤਾਂ ਪਾਉਂਦੇ ਸਨ। ਉਹ ਬਾਬਾ ਫਰੀਦ ਜੀ ਕੋਲ ਆਪਣੇ ਆਪ ਨੂੰ ਪਾਕਦਾਮਨ, ਉਚੇ ਇਖਲਾਕ ਵਾਲਾ ਪ੍ਰਗਟ ਕਰਦਾ ਰਿਹਾ ਸੀ। ਉਸ ਨੇ ਕਾਲਾ ਇਲਮ ਸਿਖਿਆ ਸੀ। ਉਸ ਇਲਮ ਨੂੰ ਲੋਕ ਭਲੇ ਵਾਸਤੇ ਨਹੀਂ ਵਰਤਦਾ ਸੀ, ਸਗੋਂ ਆਪਣੇ ਮਤਲਬ ਵਾਸਤੇ ਹੀ ਵਰਤਦਾ ਸੀ। ਉਹ ਫਕੀਰ ਬਣਿਆ ਸੀ ਫਕੀਰਾਂ ਦੀ ਮਹਿਮਾ ਵੇਖ ਕੇ, ਪਰ ਫਕੀਰੀ ਵਾਲੇ ਗੁਣ ਨਹੀਂ ਸਨ।

'ਮੈਨੂੰ ਮਾਫ ਕੀਤਾ ਜਾਏ। ਜੋ ਆਖਦੇ ਹਨ ਸੱਚ ਹੈ। ਮੈਂ ਗੁਨਾਹੀ ਹਾਂ, ਵੱਡਾ ਗੁਨਾਹੀ!' ਉਹ ਬੋਲ ਪਿਆ।

'ਕਿਸ ਦਾ ਚੇਲਾ ਹੈਂ ?' ਬਾਬਾ ਜੀ ਨੇ ਪੁਛਿਆ।

'ਕਿਸੇ ਦਾ ਨਹੀਂ, ਕੋਈ ਮੁਰਸ਼ਦ ਧਾਰਨ ਨਹੀਂ ਕੀਤਾ।'

'ਬਿਨਾਂ ਮੁਰਸ਼ਦ ਫਕੀਰ ਹੈਂ ?'

'ਜੀ! ਬਿਨਾਂ ਮੁਰਸ਼ਦ।'

'ਲੜਕੀ ਨੂੰ ਤੂੰ ਉਧਾਲਿਆ ਸੀ ?'

'ਹਾਂ।'

'ਲੜਕੀ ਪਾਕਦਾਮਨ ਨਹੀਂ ?'

'ਨਹੀਂ, ਉਸ ਨੂੰ ਮੈਂ ਪਾਕਦਾਮਨ ਨਹੀਂ ਰਹਿਣ ਦਿੱਤਾ।'

'ਟੂੰਮਾਂ ਨਗਦੀ ਕਿਥੇ ਹੈ ?'

'ਸਭ ਚੀਜ਼ਾਂ ਬਾਹਰ ਨੱਪੀਆਂ ਹਨ।'

'ਸਾਰਾ ਮਾਲ ਵਾਪਸ ਕਰ ਦੇ।' ਬਾਬਾ ਫਰੀਦ ਜੀ ਨੇ ਬਚਨ ਕੀਤਾ।

ਉਹਨਾਂ ਦੇ ਮਨ ਉਤੇ ਬੁਰਾ ਅਸਰ ਪਿਆ। ਤਿਸ ਪ੍ਰਥਾਏ ਬਚਨ ਉਚਾਰਿਆ—

*ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥*
*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥*
*ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥*
*ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥੧੨੩॥*

ਭਾਵ—ਹੰਸਾਂ ਵਲ ਵੇਖ ਕੇ, ਕਿ ਸਰੋਵਰ ਵਿਚ ਤਾਰੀਆਂ ਲਾਉਂਦੇ ਹਨ, ਬਗਲਿਆਂ ਨੂੰ ਵੀ ਚਾਅ ਆਇਆ। ਉਹ ਕਿਉਂਕਿ ਬਗਲੇ ਸਨ ਤਰਨਾ ਜਾਣਦੇ ਨਹੀਂ ਸਨ, ਉਹ ਡੁਬ ਕੇ ਮਰ ਗਏ। ਸਿਰ ਹੇਠਾਂ ਤੇ ਪੈਰ ਉਪਰ ਹੋ ਗਏ। ਬਾਬਾ ਜੀ ਅਗੇ ਫੁਰਮਾਉਂਦੇ ਹਨ, ਅਸਾਂ ਸਮਝਿਆ ਫਕੀਰ ਸਾਂਈ ਦੇ ਪਿਆਰੇ ਹਨ ਤਾਂ ਡੇਰੇ ਵਿਚ ਰਖਿਆ, ਜੇ ਪਤਾ ਹੁੰਦਾ ਕਿ ਚੋਰ (ਬਗਲੇ) ਹਨ ਤਾਂ ਕਦੀ ਡੇਰੇ ਨਾ ਰਹਿਣ ਦਿੰਦੇ। ਬਦਨਾਮੀ ਨਾ ਹੁੰਦੀ।

ਉਸ ਵੇਲੇ ਸ਼ਰ੍ਹਾ ਦਾ ਜ਼ੋਰ ਸੀ। ਉਸ ਸਾਂਈ ਲੋਕ ਨੂੰ ਲੋਕ ਵਾਪਸ ਲੈ ਗਏ। ਟੂੰਮਾਂ ਤੇ ਨਗਦੀ ਰੁਪਿਆ ਵਾਪਸ ਲੈ ਕੇ ਸ਼ਰ੍ਹਾ ਅਨੁਸਾਰ ਕਾਜ਼ੀ ਦੇ ਫਤਵੇ ਅਨੁਸਾਰ ਉਸ ਨੂੰ ਸੰਗਸਾਰ ਕਰ (ਪੱਥਰ ਮਾਰ ਕੇ) ਮਾਰ ਦਿੱਤਾ। ਦੂਸਰੇ ਫਕੀਰਾਂ ਨੂੰ ਵੀ ਕੰਨ ਹੋ ਗਏ।

## ਮਾਇਆ ਤੇ ਜੀਵ ਆਤਮਾ

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*
*ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥੧੨੫॥*

ਬਾਬਾ ਫਰੀਦ ਆਦਰਸ਼ਵਾਦੀ ਸਨ। ਇਕ ਆਦਰਸ਼ ਕਾਇਮ ਕਰਨ ਵਾਸਤੇ ਇਕ ਆਦਮੀ ਨੂੰ ਅਨੇਕਾਂ ਪ੍ਰਕਾਰ ਦੇ ਦੁਖ ਝਲਣੇ ਪੈਂਦੇ ਹਨ। ਇਕ ਤਰ੍ਹਾਂ ਨਾਲ ਘੋਲ ਕਰਨਾ ਪੈਂਦਾ ਹੈ। ਉਹੋ ਹੀ ਕਾਇਮ ਰਹਿੰਦਾ ਹੈ, ਜਿਸ ਦਾ ਦ੍ਰਿੜ੍ਹ ਵਿਸ਼ਵਾਸ ਹੋਏ। ਮਨ ਬੁਧੀ ਨੂੰ ਸਿਲਵਤ ਕਰ ਕੇ ਆਪਣੇ ਮੁਰਸ਼ਦ ਜਾਂ ਪ੍ਰਮਾਤਮਾ ਉਤੇ ਭਰੋਸਾ ਰਖੇ। ਭਰੋਸਾ ਬਣਾਉਣ ਵਾਸਤੇ ਕਰੜੀ ਤੋਂ ਕਰੜੀ ਮਿਹਨਤ ਕੀਤੀ ਜਾਏ, ਜਿਵੇਂ ਫਰੀਦ ਜੀ ਆਪ ਫੁਰਮਾਉਂਦੇ ਹਨ—

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥

ਤਪਸਿਆ ਕਰਨ ਸਮੇਂ ਸਰੀਰ ਨੂੰ ਤਨੂਰ ਵਾਂਗ ਤਪਾ ਲਵਾਂ, ਬਾਲਣ ਹੱਡੀਆਂ ਦਾ ਪਾਇਆ ਜਾਏ। ਆਪਣੇ ਮੁਰਸ਼ਦ ਵੱਲ ਅਥਵਾ ਪ੍ਰਮਾਤਮਾ ਨੂੰ ਮਿਲਣ ਲਈ ਜੇ ਪੈਰ ਥੱਕ ਜਾਣ ਤਾਂ ਸਿਰ ਪਰਨੇ ਤੁਰ ਕੇ ਜਾਣਾ ਕਿਉਂ ਨਾ ਪਵੇ, ਪਿਆਰੇ ਨਾਲ ਮੇਲ ਹੋਏ। ਮਤਲਬ ਕਿ ਪਿਆਰੇ ਨੂੰ ਮਿਲਣ ਲਈ ਘੋਰ ਤਪਸਿਆ ਦੀ ਲੋੜ ਹੈ, ਤਪਸਿਆ ਪੂਰਨ ਹੋਵੇ ਤੇ ਜੀਵ ਦੇ ਅਨਦਿਸ ਦੁਸ਼ਮਣ ਕਾਮ, ਕ੍ਰੋਧ, ਹਉਮੈ, ਲਾਲਚ ਆਦਿ ਪਿੱਛਾ ਛੱਡ ਜਾਂਦੇ ਹਨ। ਜੀਵ ਅਥਵਾ ਮਨੁਖ ਨਿਰਮਲ ਬੁਧ ਹੋ ਜਾਂਦਾ ਹੈ, ਉਸ ਦਾ ਆਦਰਸ਼ ਕਾਇਮ ਹੋ ਜਾਂਦਾ ਹੈ।

ਬਾਬਾ ਫਰੀਦ ਜੀ ਸਲੋਕ ਨੰਬਰ ੧੨੫ ਵਿਚ ਫੁਰਮਾਉਂਦੇ ਹਨ, ਸਰੋਵਰ ਕਿਨਾਰੇ ਪੰਛੀ ਇਕ ਹੈ, ਪਰ ਉਸ ਨੂੰ ਜਾਲ ਪਾ ਕੇ ਫੜਨ ਵਾਲੇ ਪੰਜਾਹ ਹਨ, ਇਹ ਸਰੀਰ ਦੁਸ਼ਮਣੀ ਲਹਿਰਾਂ ਵਿਚ ਘਿਰਿਆ ਹੈ, ਜਿਵੇਂ ਸਾਗਰ ਦੀਆਂ ਤੂਫਾਨੀ ਲਹਿਰਾਂ ਵਿਚ ਬੇੜਾ ਘਿਰ ਜਾਂਦਾ ਹੈ ਤੇ ਉਸ ਭਿਆਨਕ ਸਮੇਂ ਇਕ ਪ੍ਰਮਾਤਮਾ ਦੀ ਹੀ ਆਸ ਹੁੰਦੀ ਹੈ।

ਅੰਤ੍ਰੀਵ ਭਾਵ ਹੈ ਕਿ ਜੀਵ ਜਨਮ ਲੈ ਕੇ ਇਸ ਸੰਸਾਰ ਰੂਪੀ ਸਰੋਵਰ ਵਿਚ ਆਇਆ, ਜਿਉਂ ਜਿਉਂ ਵੱਡਾ ਹੁੰਦਾ ਗਿਆ ਤਿਉਂ ਤਿਉਂ ਇਸ ਨੂੰ ਇਸ ਦੇ ਮਿੱਤਰ ਦੁਸ਼ਮਣ ਖਾਣ ਵਾਸਤੇ ਤਿਆਰ ਹੁੰਦੇ ਗਏ। ਪਹਿਲਾਂ ਖਾਣ ਵਾਲੇ ਪਦਾਰਥਾਂ ਨਾਲ ਪਿਆਰ ਪਿਆ, ਫਿਰ ਕਾਮ ਵਾਸ਼ਨਾ ਜਾਗੀ ਉਸ ਦੇ ਨਾਲ ਹੀ ਮੋਹ, ਲਾਲਚ ਤੇ ਹਉਮੈ ਅਗੇ ਵਧੇ। ਇਹਨਾਂ ਨੇ ਪ੍ਰਾਣੀ ਨੂੰ ਜੀਉਂਦਿਆਂ ਰਖਣਾ ਸੀ, ਪਰ ਅਗੇ ਵਧਦੇ ਵਧਦੇ ਇਸ ਨੂੰ ਖਤਮ ਕਰਨ ਵਲ ਤੁਰੇ। ਮਾਇਆ ਦਾ ਪਸਾਰਾ ਹੁੰਦਾ ਗਿਆ।

ਬਾਬਾ ਫਰੀਦ ਜੀ ਦੀ ਮਹਿਮਾ ਸੁਣ ਕੇ ਇਕ ਮਾਇਆਧਾਰੀ ਪੁਰਸ਼ ਉਨ੍ਹਾਂ ਦੇ ਦਰਬਾਰ ਵਿਚ ਹਾਜ਼ਰ ਹੋਇਆ। ਜਿਵੇਂ ਮਰਯਾਦਾ ਸੀ, ਤਿਵੇਂ ਉਸ ਨੇ ਬਾਬਾ ਜੀ ਦਾ ਸਤਿਕਾਰ ਕੀਤਾ। ਸਰਸਰੀ ਬਚਨ ਬਿਲਾਸ ਪਿਛੋਂ ਉਸ ਅਮੀਰ ਨੇ ਬੇਨਤੀ ਕੀਤੀ—

'ਹਜ਼ਰਤ ਵਲੀ ਜੀਓ ! ਖੁਦਾ ਦੀ ਬਖਸ਼ਿਸ਼ ਮੇਰੇ ਕੋਲ ਧਰਤੀ ਖੁਲ੍ਹੀ ਹੈ। ਦੌਲਤ ਹੈ, ਚਾਰ ਜਨਾਨੀਆਂ ਹਨ, ਦੁਧ, ਘਿਉ ਖੁਲ੍ਹਾ ਹੈ। ਗਿਆਰਾਂ ਪੋਤਰੀਆਂ-ਪੋਤਰੇ ਹਨ, ਗੁਲਾਮ (ਸੇਵਕ) ਹਨ, ਸਾਰੇ ਬਾਹਰੇ ਵਿਚ ਲੋਕ ਸਤਿਕਾਰ ਕਰਦੇ ਹਨ, ਪਰ ਮਨ ਨੂੰ ਸ਼ਾਂਤੀ ਨਹੀਂ, ਹੁਣ ਤਾਂ ਇਹ ਦਸ਼ਾ ਹੈ ਕਿ ਨੀਂਦ ਘਟ ਗਈ ਹੈ, ਹਕੀਮ ਸਾਹਿਬ ਨਾਲ ਗੱਲ ਕੀਤੀ ਹੈ, ਉਹ ਦਵਾਈ ਪਿਲਾਉਂਦਾ ਹੈ। ਕਿਰਪਾ ਕਰੋ ਰੇਖ ਵਿਚ ਮੇਖ ਮਾਰੋ, ਮਨ ਸ਼ਾਂਤ ਰਹੇ।'

ਇਹ ਸੁਣ ਕੇ ਬਾਬਾ ਫਰੀਦ ਜੀ ਨੇ ਪੁਛਿਆ—'ਸੁਣਾਓ, ਰੱਬ ਵਲ ਵੀ ਧਿਆਨ ਕੀਤਾ ਹੈ ਕਦੀ ?'

ਰੱਬ ਵੱਲ ਧਿਆਨ, ਐਸਾ ਹੀ ਕਦੀ ਕਦਾਈਂ ਕਾਜ਼ੀ ਜੀ ਘਰ ਆ ਜਾਂਦੇ ਹਨ ਤਾਂ ਕੁਰਾਨ ਮਜੀਦ ਦੀ ਕੋਈ ਆਇਤ ਸੁਣਾ ਜਾਂਦੇ ਹਨ। ਮੈਂ ਕਦੀ ਮਸੀਤ ਨਹੀਂ ਗਿਆ, ਨਾ ਨਿਮਾਜ਼ ਪੜ੍ਹੀ ਹੈ, ਈਦ ਵਾਲੇ ਦਿਨ ਜਾਈਦਾ ਹੈ।' ਉਸ ਅਮੀਰ ਨੇ ਉੱਤਰ ਦਿੱਤਾ। 'ਆਪ ਦੇ ਦਰਬਾਰ ਆਉਣ ਦੀ ਕਈ ਵਾਰ ਸਲਾਹ ਕੀਤੀ, ਕਾਜ਼ੀ ਰੋਕਦਾ ਰਿਹਾ ਕਿ ਤੁਸਾਂ ਦਾ ਦਰਬਾਰ ਇਸਲਾਮਿਕ ਮਰਯਾਦਾ ਦੇ ਵਿਰੁਧ ਹੈ।'

ਇਹ ਸੁਣ ਕੇ ਬਾਬਾ ਫਰੀਦ ਜੀ ਮੁਸਕਰਾਏ ਤੇ ਸਿਰਫ ਇਹੋ ਬਚਨ ਕੀਤਾ, 'ਰੱਬ ਨੂੰ ਯਾਦ ਕਰੋ।'

'ਰੱਬ ਨੂੰ ਯਾਦ ਤਾਂ ਕਰਦੇ ਹਾਂ।'

'ਦਿਲੋਂ ਨਹੀਂ ਕਰਦੇ, ਦੁਖ ਵੇਲੇ ਕਰਦੇ ਹੋ, ਸੁਖ ਵੇਲੇ ਕਰੋ। ਹਰ ਵਕਤ ਕਰੋ।'

'ਕੋਈ ਤਵੀਤ ਦਿਉ....ਧਾਗਾ ਕਰਕੇ ਦਿਉ।'

'ਧਾਗਾ ਤਵੀਤ ਪਖੰਡ ਹਨ, ਮਨ ਦੀ ਸ਼ਾਂਤੀ ਦਾ ਸਬੰਧ ਉਸ ਮਾਲਕ ਅੱਲਾ ਤਾਲਾ ਨਾਲ ਹੈ, ਜਿਹੜਾ ਮਾਲਿਕ ਹੈ, ਜੋ ਕੁਝ ਤੁਸਾਂ ਕੋਲ ਹੈ, ਇਹ ਤਾਂ ਦੁਨਿਆਵੀ ਲਹਿਰਾਂ ਹਨ। ਪੰਜ ਵੇਲੇ ਨਿਮਾਜ਼ ਪੜ੍ਹੋ। ਤਸਬੀ ਹੱਥ ਰੱਖ ਕੇ ਬੰਦਗੀ ਕਰੋ, ਮਾਲਿਕ ਚੇਤੇ ਰਹੇ ਤੇ ਮਾਲਿਕ ਦੀ ਯਾਦ ਵਿਚ ਲਗਿਆ ਮਨ ਸ਼ਾਂਤ ਰਹੇਗਾ। ਜੋ ਕੁਝ ਤੁਸਾਂ ਕੋਲ ਹੈ, ਉਹ ਨਾਸ਼ਵੰਤ ਹੈ।'

ਬਾਬਾ ਫਰੀਦ ਜੀ ਦਇਆਵਾਨ ਸਨ। ਮਾਇਆ ਦੇ ਚੱਕਰ ਵਿਚ ਗੋਤੇ ਖਾਂਦਿਆਂ ਨੂੰ ਆਸਰਾ ਦਿੰਦੇ ਸਨ। ਉਹਨਾਂ ਨੇ ਉਸ ਅਮੀਰ ਉਤੇ ਕਿਰਪਾ ਦੀ ਨਿਗ੍ਹਾ ਸੁਟੀ, ਉਹ ਚਲਿਆ ਗਿਆ। ਜਦੋਂ ਆਪਣੇ ਮਹਿਲਾਂ ਵਿਚ ਪੁਜਿਆ ਤਾਂ ਉਸ ਨੂੰ ਮਹਿਲ ਦੀ ਹਰ ਚੀਜ਼ ਓਪਰੀ-ਓਪਰੀ ਨਜ਼ਰ ਆਉਣ ਲਗੀ। ਬੇਗਮਾਂ ਦਾ ਰੰਗ ਰੂਪ ਹੋਰ ਦਾ ਹੋਰ ਨਜ਼ਰ ਆਉਣ ਲੱਗਾ। ਰਾਤ ਨੂੰ ਪਲੰਘ ਪਰ ਸੌਣ ਤੋਂ ਡਰ ਲੱਗਾ ਤੇ ਉਸ ਨੇ ਫਰਸ਼ ਉਤੇ ਬਿਸਤਰਾ ਕਰ ਲਿਆ, ਬਿਸਤਰਾ ਵੀ ਚੁਭਿਆ, ਉਹ ਚੁੱਕ ਦਿੱਤਾ, ਜਦੋਂ ਨਿਰੀ ਸਫ ਉਤੇ ਲੇਟਿਆ ਤਾਂ ਘੁਕ ਸੌਂ ਗਿਆ। ਸਾਰੀ ਰਾਤ ਸੁੱਤਾ ਰਿਹਾ। ਉਸ ਵੇਲੇ ਜਾਗ ਆਈ ਜਦੋਂ ਮਸੀਤ ਵਿਚ ਕਾਜ਼ੀ ਬਾਂਗ ਦੇ ਰਿਹਾ ਸੀ।

ਉਹਦਾ ਸਫ ਤੇ ਸੌਣਾ, ਸਵਖਤੇ ਉਠਣਾ, ਘਰਦਿਆਂ ਵਾਸਤੇ ਹੈਰਾਨੀ ਦਾ ਕਾਰਨ ਸੀ। ਉਸਦੇ ਕੋਲ ਸੌਣ ਵਾਲੀ ਛੋਟੀ ਬੇਗਮ ਵੀ ਹੈਰਾਨ ਸੀ ਕਿ ਮਾਮਲਾ ਕੀ ਹੋਇਆ ? ਦਿਮਾਗ ਦਰੁਸਤ ਸੀ ਜਾਂ ਨਹੀਂ, ਉਹ ਆਪ ਪਲੰਘ ਉਤੇ ਹੀ ਸੁਤੀ ਰਹੀ। ਉਸ ਨੇ ਪਤੀ ਦੀ ਪ੍ਰਵਾਹ ਨਾ ਕੀਤੀ।

ਉਸ ਨੇ ਮਸੀਤ ਵਿਚ ਦਿਤੀ ਬਾਂਗ ਸੁਣੀ, ਨਹਾ ਤਾਂ ਲਿਆ, ਪਰ ਮਸੀਤੇ ਜਾਣ ਦਾ ਹੌਂਸਲਾ ਨਾ ਪਿਆ, ਖਿਆਲ ਖਿਲਰ ਗਏ। ਸਾਰਾ ਦਿਨ ਮਨ ਉਤੇ ਉਦਾਸੀ ਦਾ ਅਸਰ ਰਿਹਾ। ਸਾਰੇ ਪਰਿਵਾਰ ਦੇ ਇਕ ਇਕ ਜੀਅ ਉਤੇ ਸ਼ੱਕ ਹੋਣਾ ਸ਼ੁਰੂ ਹੋਇਆ।

ਦਿਨ ਚੜ੍ਹੇ ਬਾਬਾ ਫਰੀਦ ਜੀ ਦੇ ਦਰਬਾਰ ਪੁਜੇ। ਚਿੱਤ ਕੀਤਾ ਸੰਗਤ ਵਿਚ ਬੈਠਣ ਦਾ ਤੇ ਸੇਵਾ ਕਰਨ ਦਾ, ਪਰ ਸ਼ਰਮ ਆਈ, ਇਹ ਫਕੀਰ ਮੈਂ ਅਮੀਰ, ਉਸ ਦੇ ਮਨ ਵਿਚ ਸੰਸਾ ਉਤਪੰਨ ਹੁੰਦਾ ਰਿਹਾ। ਪਰ ਬਾਬਾ ਫਰੀਦ ਜੀ ਦੀ ਨਿਗਾਹ ਨੇ ਉਸ ਨੂੰ ਕੀਲ ਲਿਆ।

'ਜਹਾਂਗੀਰ! ਉਸ ਅਮੀਰ ਦਾ ਨਾਂ ਲੈ ਕੇ ਉਸਦੇ ਹਮ-ਉਮਰ ਮਿੱਤਰ ਨੇ ਆਖਿਆ, ਕੀ ਗੱਲ ? ਕੁਝ ਦਿਨਾਂ ਤੋਂ ਉਪਰਾਮ ਜਿਹੇ ਜਾਪਦੇ ਹੋ....ਕਿਤੇ ਫਕੀਰਾਂ ਦੇ ਤੱਖੀਏ ਤਾਂ ਨਹੀਂ ਜਾ ਬੈਠੇ ? ਕੱਲ ਮਹਿਫਲ ਗਰਮ ਨਹੀਂ ਹੋਈ। ਰਾਗ-ਰੰਗ, ਸਾਜ਼-ਵਾਜ, ਨਾਚ, ਪੀਣ ਖਾਣ।

'ਕੀ ਲਾਭ ਮਹਿਫਲਾਂ ਦਾ ?' ਇਹ ਆਖਕੇ ਅਮੀਰ ਜਹਾਂਗੀਰ ਆਪਣੀ ਹਵੇਲੀ ਵਿਚ ਜਾ ਪੁਜਿਆ ।

ਦੂਸਰੀ ਰਾਤ ਨੂੰ ਜਹਾਂਗੀਰ ਫਰਸ਼ ਉਤੇ ਸੁੱਤਾ । ਬਾਬਾ ਫਰੀਦ ਜੀ ਨੇ ਐਸਾ ਧਿਆਨ ਦਾ ਚੱਕਰ ਚਲਾਇਆ ਕਿ ਪਿਆਰ ਦਾ ਗਿਆਨ ਸੁਫਨੇ ਵਿਚ ਕਰਾ ਦਿਤਾ । ਰੱਬ ਦੇ ਪਿਆਰੇ ਜੋ ਚਾਹੁਣ ਕਰ ਸਕਦੇ ਹਨ । ਪਹਿਲਾਂ ਸੁਫਨੇ ਵਿਚ ਜਹਾਂਗੀਰ ਨੇ ਵੇਖਿਆ ਕਿ ਉਸ ਦੇ ਵੱਡੇ ਪੁੱਤਰ ਕਿਸੇ ਨਾਲ ਗੱਲਾਂ ਕਰ ਰਹੇ ਸਨ, ਅੱਬਾ ਦੇ ਮਰਨ ਦੀ ਢਿੱਲ ਹੈ, ਮਨ ਮਰਜ਼ੀ ਕਰਾਂਗੇ । ਹੁਣ ਤਾਂ ਖਰਚ ਕਰਨ ਤੋਂ ਰੋਕਦਾ ਹੈ । ਦੋ ਵਾਰ ਬੀਮਾਰ ਹੋਏ, ਬਚ ਗਏ ।

ਦੂਸਰੇ ਸੁਪਨੇ ਵਿਚ ਔਰਤਾਂ ਦੀਆਂ ਗੱਲਾਂ ਸੁਣਨ ਦਾ ਮੌਕਾ ਮਿਲਿਆ, ਉਹਨਾਂ ਦੀਆਂ ਗੱਲਾਂ ਧੋਖੇ ਤੇ ਬੇਵਫਾਈ ਦੀਆਂ ਸਨ । ਗੱਲ ਕੀ ਸੁਪਨੇ ਵਿਚ ਪੂਰਾ ਗਿਆਨ ਹੋ ਗਿਆ ਕਿ ਸਿਰਫ ਵਾਸ਼ਨਾ ਨੂੰ ਖੁਸ਼ੀ ਸਮਝਣਾ ਇਕ ਧੋਖਾ ਹੈ, ਕਾਮ ਪੁਲ ਹੈ ਬੁਰਿਆਈਆਂ ਦਾ ।

ਖਤਰਨਾਕ ਤੀਸਰਾ ਸੁਪਨਾ ਸੀ, ਮਲਕੜੇ ਮੌਤ ਦੇ ਜਮਦੂਤ ਆਏ, ਉਸ ਨੂੰ ਫੜ ਕੇ ਨਰਕਾਂ ਵਿਚ ਲੈ ਗਏ, ਅੱਗ ਦੇ ਕੋਲ ਲੈ ਗਏ ਤਾਂ ਉਹ ਇਕਦਮ ਤ੍ਰਬਕ ਪਿਆ । ਉਸ ਦੀ ਨੀਂਦ ਖੁਲ੍ਹ ਗਈ । ਉਸ ਵੇਲੇ ਉਹ ਘਬਰਾ ਕੇ ਅੱਲਾ ਦਾ ਨਾਮ ਲੈਣ ਲਗ ਪਿਆ ਤੇ ਅਗਲੇ ਦਿਨ ਜਹਾਂਗੀਰ ਬਾਬਾ ਫਰੀਦ ਜੀ ਦੇ ਡੇਰੇ ਫਕੀਰ ਬਣ ਕੇ ਬੈਠ ਗਿਆ । ਉਸ ਨੇ ਸਭ ਦੁਨਿਆਵੀ ਝਮੇਲਿਆਂ ਦਾ ਤਿਆਗ ਕਰ ਦਿਤਾ, ਦਰਗਾਹੀ ਲੇਖੇ ਦੇ ਹਿਸਾਬ ਦੀ ਕ੍ਰਿਤ ਕਰਨ ਲੱਗਾ ।

## ਜਿਤੁ ਵਸਿ ਆਵੈ ਕੰਤੁ

ਹਜ਼ਰਤ ਮੁਹੰਮਦ ਸਾਹਿਬ ਦਾ ਜਵਾਈ ਹਜ਼ਰਤ ਅਲੀ ਪਹਿਲਾ ਸੂਫੀ ਫਕੀਰ ਹੋਇਆ ਹੈ, ਉਸ ਨੂੰ ਨਿਮਾਜ਼ ਪੜ੍ਹਦਿਆਂ ਮਸੀਤ ਵਿਚ ਮੁਸਲਮਾਨਾਂ ਨੇ ਕਤਲ ਕਰ ਦਿਤਾ ਸੀ । ਜਿਹੜੇ ਇਸਲਾਮ ਦੇ ਖਲੀਫੇ (ਮੁਖੀਏ) ਬਣੇ, ਉਹਨਾਂ ਨੇ ਸੂਫੀਆਂ ਨਾਲ ਵੈਰ ਭਾਵਨਾ ਰੱਖੀ, ਇਸਲਾਮ ਦੀ ਸ਼ਰੀਅਤ ਵਿਰੁਧ ਕਰਾਰ ਦੇ ਰਖਿਆ, ਮਨਸੂਰ ਨੂੰ ਸੂਲੀ ਤੇ ਲਟਕਾਇਆ ਅਤੇ ਸ਼ਮਸ਼-ਤਬਰੇਜ਼ ਦੀ

ਖੱਲ ਲੁਹਾਈ, ਬੇਅੰਤ ਵੱਡੇ ਵੱਡੇ ਸੂਫੀ ਅਰਬ ਵਿਚੋਂ ਨੱਸਕੇ ਭਾਰਤ ਆ ਗਏ। ਭਾਰਤ ਦੇ ਗੌਰਜਾਂ ਤੇ ਵੈਰਾਗੀਆਂ ਦਾ ਸੰਤ ਮਾਰਗ ਨਾਲ ਮਿਲਦਾ ਸੂਫੀ ਗਿਆਨ ਸੀ।

ਕਿਉਂਕਿ ਹਿੰਦੁਸਤਾਨ ਵਿਚ ਸ਼ਰ੍ਹੀ ਮੁਸਲਮਾਨ ਬਾਦਸ਼ਾਹ ਦਾ ਰਾਜ ਕਾਇਮ ਹੋ ਗਿਆ ਸੀ। ਕਾਜ਼ੀ ਤੇ ਮੁਲਾਂ ਲੋਕ ਸੂਫੀ ਫਕੀਰਾਂ ਦੇ ਉਲਟ ਸਨ। ਕਿਉਂਕਿ ਸੂਫੀ ਸੱਚੇ ਤੇ ਸੁੱਚੇ ਸਨ। ਉਹ ਆਪਣੇ ਆਪ ਨੂੰ ਸਿੱਧੇ ਖੁਦਾ ਦੇ ਬੇਲੀ ਸਮਝਦੇ ਸਨ। ਮੁਰਸ਼ਦ ਨੂੰ ਵਿਚ ਵਿਚਾਲੇ ਮੰਨਦੇ ਸਨ। ਦੂਸਰਾ ਰਾਗ ਤੇ ਨਾਚ ਦਾ ਸਤਿਕਾਰ ਕਰਦੇ ਸਨ। ਉਹ ਆਪਣੇ ਦਰਬਾਰਾਂ ਵਿਚ ਵੇਸਵਾ ਨਾਚ ਕਰਵਾਉਂਦੇ ਅਤੇ ਆਪ ਵੀ ਚੂੜੀਆਂ ਤੇ ਲੋਹੇ ਦੇ ਕੰਗਣ ਪਾ ਕੇ ਮੁਰਸ਼ਦ ਤੇ ਖੁਦਾ (ਪ੍ਰਮਾਤਮਾ) ਦੇ ਪਿਆਰ ਵਿਚ ਨੱਚਣ ਲਗ ਪੈਂਦੇ ਸਨ। ਆਪਣੇ ਆਪ ਨੂੰ ਮੁਰਸ਼ਦ ਦੀ ਪਤਨੀ ਖਿਆਲ ਕਰਦੇ ਤੇ ਪਿਆਰ ਵਿਚ ਉਸੇ ਤਰ੍ਹਾਂ ਦੀਵਾਨੇ ਹੋ ਜਾਂਦੇ ਸਨ—ਜਿਵੇਂ ਇਕ ਸੁਹਾਗਵੰਤੀ ਨਾਰੀ ਆਪਣੇ ਪਤੀ ਤੋਂ ਗੱਲ-ਗੱਲ ਤੋਂ ਆਪਾ ਵਾਰਦੀ ਹੈ। ਇਸਲਾਮ ਨੇ ਨਾਰੀ ਨੂੰ ਇਕ ਮਨ ਖੁਸ਼ ਕਰਨ ਦਾ ਖਿਡੌਣਾ ਤੇ ਬੱਚਿਆਂ ਨੂੰ ਜਨਮ ਦੇਣ ਵਾਲੀ ਦਸਿਆ ਹੈ। ਵਿਆਹ ਕਈ ਕਈ ਕਰਾਉਣ ਦੀ ਖੁਲ੍ਹ ਦਿਤੀ ਹੈ।

ਸੂਫੀ ਤੇ ਭਾਰਤ ਦੀ ਭਾਰਤੀ ਲਹਿਰ ਵਿਚ ਇਸਤਰੀ ਨੂੰ ਮਹਾਨਤਾ ਦਿਤੀ ਹੈ, ਜਿਵੇਂ ਨਾਰੀ ਆਪਣੇ ਪਤੀ ਨੂੰ ਖੁਸ਼ ਰੱਖਣ ਲਈ ਉਚੇ ਆਚਰਨ ਭਗਤੀ ਤੇ ਪਿਆਰ ਤੋਂ ਕੰਮ ਲੈਂਦੀ ਹੈ ਤਿਵੇਂ ਖੁਦਾ ਨੂੰ ਖੁਸ਼ ਕਰਨ ਲਈ ਸੰਤ ਜਾਂ ਸੂਫੀ ਫਕੀਰ ਆਪਣੇ ਆਪ ਨੂੰ ਪਤਨੀ ਮੰਨ ਕੇ ਭਗਤੀ ਕਰਦੇ ਹਨ, ਸਤਿਗੁਰੂ ਨਾਨਕ ਦੇਵ ਜੀ ਨੇ ਇਸਤਰੀ ਦਾ ਦਰਜਾ ਸਮਾਜ ਅਤੇ ਅਧਿਆਤਮਕ ਦੁਨੀਆਂ ਵਿਚ ਉੱਚਾ ਦਸਿਆ ਹੈ। ਭਗਤੀ ਲਹਿਰ ਤੇ ਸੂਫੀ ਲਹਿਰ ਇਕੋ ਜਿਹੀ ਹੈ।

ਮੁਸਲਮਾਨ ਸਰਕਾਰ ਅਤੇ ਕਾਜੀਆਂ ਕੋਲੋਂ ਬਚਣ ਵਾਸਤੇ ਫਕੀਰ ਲੋਕ ਛਾਯਾਵਾਦ ਦਾ ਆਸਰਾ ਲੈਂਦੇ। ਦੁਨਿਆਵੀ ਗਲਤੀਆਂ, ਸੁਧਾਰਾਂ ਅਤੇ ਕੰਮਾਂ ਦਾ ਬਿਆਨ ਕਰਦੇ ਹੋਏ ਲੋਕਾਂ ਨੂੰ ਅਧਿਆਤਮਕ ਗਿਆਨ ਦੀ ਬਖਸ਼ਿਸ਼ ਕਰਦੇ। ਬਾਬਾ ਫਰੀਦ ਜੀ ਦੀ ਬਾਣੀ ਤੋਂ ਦੁਨੀਆਦਾਰੀ ਦਾ ਵੀ ਗਿਆਨ

ਮਿਲਦਾ ਹੈ ਤੇ ਭਗਤੀ ਦਾ ਵੀ। ਸਰਕਾਰ ਤੇ ਕਾਜ਼ੀ ਕੁਝ ਨਾ ਕਰ ਸਕਦੇ ਕਈ ਵਾਰ ਬਾਦਸ਼ਾਹ ਖੁਸ਼ ਹੋ ਜਾਂਦੇ। ਆਪ ਨੇ ਉਚੇ ਆਚਰਨ ਤੇ ਘੋਰ ਤਪਸਿਆ ਤੇ ਸਾਦੇ ਜੀਵਨ ਨਾਲ ਇਸਲਾਮ ਦਾ ਪ੍ਰਚਾਰ ਬਹੁਤ ਕੀਤਾ। ਬਾਬਾ ਫਰੀਦ ਜੀ ਨੇ ਦਰਿਆ ਸਤਿਲੁਜ ਦੇ ਪੱਛਮ ਵੱਲ, ਦਰਿਆ ਅਟਕ ਤੇ ਪੰਜਾਨਦ ਦੇ ਇਲਾਕੇ ਦੇ ਸਾਰੇ ਜਾਂਗਲੀ ਵਸਨੀਕਾਂ ਨੂੰ ਇਸਲਾਮ ਦੀ ਬੁਕਲ ਵਿਚ ਲਿਆਂਦਾ। ਘੇਬ ਟਿਵਾਣੇ ਦੇ ਸਿਆਲ ਸਾਰੇ ਹਿੰਦੂ ਸਨ ਤੇ ਰਾਜੇ ਰਸਾਲੂ ਦੇ ਸਿਆਲ ਕੋਟ ਰਾਜ ਦੀ ਛਤਰ ਛਾਇਆ ਹੇਠ ਸਨ। ਸਰਕਾਰਾਂ ਦੀ ਗੁਲਾਮੀ ਨੂੰ ਅਨੁਭਵ ਕਰ ਕੇ ਬਾਬਾ ਫਰੀਦ ਜੀ ਨੇ ਸਰਕਾਰ ਜਾਂ ਬਾਦਸ਼ਾਹ ਨੂੰ ਕੁਝ ਨਹੀਂ ਆਖਿਆ, ਪਰ ਇਹ ਸਲੋਕ ਉਚਾਰ ਕੇ ਗੁਲਾਮੀ ਦੀ ਵਿਰੋਧਤਾ ਕੀਤੀ।

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥

ਬਾਬਾ ਫਰੀਦ ਜੀ ਪ੍ਰਮਾਤਮਾ ਨੂੰ ਸੰਬੋਧਨ ਕਰ ਕੇ ਫੁਰਮਾਉਂਦੇ ਹਨ ਕਿ ਹੇ ਮਾਲਕ! ਜੇ ਦਰਵਾਜੇ ਅਗੇ ਬਿਠਾ ਕੇ ਰੋਟੀ ਦੇਣੀ ਹੈ ਇਸ ਨਾਲੋਂ ਚੰਗਾ ਹੈ ਕਿ ਇਸ ਸਰੀਰ ਵਿਚੋਂ ਜਿੰਦ ਕੱਢ ਕੇ ਲੈ ਜਾਓ। ਉਸ ਵੇਲੇ ਜਨਤਾ ਬਾਦਸ਼ਾਹਾਂ ਕੋਲੋਂ ਤੰਗ ਸੀ, ਪਰ ਆਵਾਜ਼ ਨਹੀਂ ਸੀ ਉਠਾ ਸਕਦੀ। ਬਾਬਾ ਜੀ ਨੇ ਅਵਾਜ਼ ਦਿਤੀ।

ਬਾਬਾ ਜੀ ਪਾਸ ਸ਼ਿਕਾਇਤ ਆਈ ਕਿ ਇਕ ਬੰਦਾ ਆਪਣੀ ਔਰਤ (ਪਤਨੀ) ਨੂੰ ਹਰ ਰੋਜ਼ ਕੁਟਦਾ ਸੀ। ਉਹ ਬਾਬਾ ਜੀ ਦੇ ਦਰਬਾਰ ਵਿਚ ਵੀ ਆਇਆ ਕਰਦਾ ਸੀ। ਬਾਬਾ ਜੀ ਅੱਗੇ ਮਾਮਲਾ ਪੇਸ਼ ਹੋ ਗਿਆ।

'ਕਿਉਂ ਸਾਂਈ ਲੋਕਾ! ਤੂੰ ਆਪਣੀ ਪਤਨੀ ਨੂੰ ਕਿਉਂ ਮਾਰਦਾ ਕੁਟਦਾ ਹੈਂ। ਸਾਰੇ ਨਗਰ ਵਿਚ ਇਸ ਗੱਲ ਦੀ ਚਰਚਾ ਹੈ।' ਬਾਬਾ ਫਰੀਦ ਜੀ ਨੇ ਪੁਛਿਆ।

ਮਰਦ—'ਬਾਬਾ ਜੀ! ਉਸ ਦੇ ਔਗੁਣ ਉਸ ਨੂੰ ਮਾਰ ਪਵਾਉਂਦੇ ਹਨ। ਮੈਂ ਤਾਂ ਇਹ ਜਾਣਦਾ ਹਾਂ ਕਿ ਔਰਤ ਨੂੰ ਕੁਟਣਾ ਕੰਧ ਨੂੰ ਕੁਟਣ ਦੇ ਬਰਾਬਰ ਹੈ।'

ਬਾਬਾ ਫਰੀਦ ਜੀ—'ਇਹ ਸਮਝਦਾ ਹੈਂ ਤਾਂ ਕੁਟਦਾ ਕਿਉਂ ਹੈਂ?'

ਮਰਦ—'ਕੀ ਦਸਾਂ, ਨਾ ਉਸ ਨੂੰ ਕੰਮ ਕਰਨਾ ਆਉਂਦਾ ਹੈ, ਨਾ ਜ਼ਬਾਨ ਮਿੱਠੀ ਹੈ, ਹੰਕਾਰ ਵਿਚ ਆ ਕੇ ਗਾਲ੍ਹਾਂ ਕੱਢਦੀ ਤੇ ਬੱਚਿਆਂ ਨੂੰ ਮਾਰਦੀ ਹੈ, ਆਏ ਗਏ ਨੂੰ ਜੀ ਆਇਆਂ ਆਖਣ ਦੀ ਥਾਂ ਉਹ ਮੱਥੇ ਉਤੇ ਤਿਊੜੀਆਂ ਪਾ ਲੈਂਦੀ ਹੈ, ਮਾਰਾਂ ਨਾ ਤਾਂ ਕੀ ਕਰਾਂ ?'

ਬਾਬਾ ਫਰੀਦ ਜੀ—'ਡੰਡਾ, ਮਾਰ-ਪੀਟ, ਕਿਸੇ ਦਾ ਸੁਧਾਰ ਕਰਨ ਲਈ ਸਾਧਨ ਨਹੀਂ। ਜੋ ਗਾਲ੍ਹਾਂ ਕੱਢਦਾ ਹੈ, ਉਸ ਨੂੰ ਗਾਲ੍ਹ ਵਿਚ ਉੱਤਰ ਦਿਤਾ ਜਾਏ ਤਾਂ ਝਗੜਾ ਵਧਦਾ ਹੈ, ਘਟਦਾ ਨਹੀਂ। ਪਿਆਰ, ਮਿੱਠੇ ਬਚਨਾਂ ਦੇ ਨਾਲ ਗਾਲ੍ਹ ਕੱਢਣ ਵਾਲੇ ਨੂੰ ਆਖੋ, ਹੋਰ ਕੱਢ ਲੈ, ਗਾਲ੍ਹ ਨਾਲ ਤੇਰਾ ਮਨ ਸ਼ਾਂਤ ਹੋ ਜਾਏ ਤਾਂ ਜਰੂਰ ਗਾਲ੍ਹ ਕੱਢਣ ਵਾਲਾ ਆਪਣੇ ਆਪ ਸ਼ਰਮਿੰਦਾ ਹੁੰਦਾ ਹੈ। ਅੱਗ ਮੱਠੀ ਕਰਨ ਲਈ ਪਾਣੀ ਦੀ ਲੋੜ ਹੈ, ਤੇਲ ਦੀ ਨਹੀਂ। ਅੱਗ ਤੇ ਤੇਲ ਅੱਗ ਨੂੰ ਹੋਰ ਭੜਕਾਉਂਦੇ ਹਨ। ਦੂਸਰਾ ਉਸ ਦੇ ਚਤੇ ਪਹਿਰ ਗਰਮ ਰਹਿਣ ਦਾ ਜਰੂਰ ਕੋਈ ਕਾਰਨ ਹੈ, ਉਸ ਦੇ ਮਨ ਦੀ ਕੋਈ ਇੱਛਾ ਹੈ ਜੋ ਪੂਰੀ ਨਹੀਂ ਹੁੰਦੀ। ਬਿਨਾਂ ਕਾਰਨ ਇਕ ਤਿੰਨਾਂ ਬੱਚਿਆਂ ਦੀ ਮਾਂ ਬਹੁਕਰ ਖੜੀ ਨਹੀਂ ਰਖ ਸਕਦੀ। ਇਉਂ ਪ੍ਰਤੀਤ ਹੁੰਦਾ ਹੈ ਕਿ ਤੁਸੀਂ ਉਸ ਦੇ ਮਨ ਦੀ ਗੱਲ ਨਹੀਂ ਸਮਝਦੇ ਤੇ ਉਹ ਹੱਠ ਨਹੀਂ ਛੱਡਦੀ।'

ਮਰਦ—'ਇਹੋ ਤਾਂ ਰੋਣਾ ਹੈ, ਉਹ ਹੱਠ ਨਹੀਂ ਛੱਡਦੀ।'

ਬਾਬਾ ਜੀ ਨੇ ਆਖਿਆ, 'ਅੱਛਾ ਉਸ ਨੂੰ ਨਾਲ ਲੈ ਕੇ ਆਉਣਾ, ਸ਼ਾਇਦ ਸਮਝੌਤਾ ਹੋ ਜਾਏ, ਜਿਸ ਘਰ ਕਲੇਸ਼ ਰਹੇ ਉਹ ਨਰਕ ਦੇ ਬਰਾਬਰ ਬਣ ਜਾਂਦਾ ਹੈ।'

ਮਰਦ ਅਜੇ ਬਾਬਾ ਫਰੀਦ ਜੀ ਦੇ ਕੋਲ ਹੀ ਬੈਠਾ ਸੀ ਕਿ ਉਸ ਦੀ ਘਰਵਾਲੀ ਉਥੇ ਹੀ ਆ ਪੁਜੀ। ਉਸ ਨੇ ਬਾਬਾ ਜੀ ਨੂੰ ਸਲਾਮ ਆਖੀ ਤੇ ਬੈਠਦੀ ਹੋਈ ਬੋਲੀ—

'ਪੀਰ ਜੀ ! ਦੇਖਣਾ ਮੇਰੇ ਉਲਟ ਇਸ ਨੂੰ ਕੋਈ ਧਾਗਾ ਤਵੀਤ ਨਾ ਦੇਣਾ। ਇਹ ਮੈਨੂੰ ਗਾਲਣਾ ਚਾਹੁੰਦਾ ਹੈ। ਫਜ਼ਲੇ ਕੋਲੋਂ ਧਾਗਾ ਕਰਾ ਕੇ ਲਿਆਇਆ ਹੈ।'

'ਬੈਠ ਜਾ, ਗੁੱਸਾ ਮਨੋ ਕੱਢ, ਅਸੀਂ ਕਿਸੇ ਨੂੰ ਧਾਗਾ ਤਵੀਤ ਨਹੀਂ ਦੇਂਦੇ।' ਬਾਬਾ ਜੀ ਨੇ ਉੱਤਰ ਦਿੱਤਾ।

ਉਹ ਬੈਠ ਗਈ, ਬਾਬਾ ਜੀ ਨੇ ਉਸ ਨੂੰ ਸੰਬੋਧਨ ਕਰਕੇ ਆਖਿਆ, 'ਧੀਏ! ਤੇਰਾ ਪਤੀ ਸ਼ਿਕਾਇਤ ਕਰਦਾ ਹੈ ਕਿ ਇਸ ਨੂੰ ਤੈਨੂੰ ਮਾਰਨਾ ਪੈਂਦਾ ਹੈ। ਕੀ ਮਾਮਲਾ ਹੈ। ਪੀਰ-ਫਕੀਰ ਕੋਲ ਬੈਠ ਕੇ ਝੂਠ ਨਹੀਂ ਬੋਲਣਾ ਚਾਹੀਦਾ।'

ਔਰਤ—'ਇਸੇ ਨੂੰ ਪੁਛ ਲਉ ਮੈਨੂੰ ਕੀ ਪੁਛਦੇ ਹੋ, ਰੋਜ਼ ਹੱਡ ਪੈਰ ਤੋੜਦਾ ਹੈ, ਮੈਂ ਮਰ ਜਾਵਾਂਗੀ ਇਕ ਦਿਨ, ਇਸ ਨੂੰ ਸਬਰ ਪੈ ਜਾਊ, ਰਖ ਲਊ ਘਰ ਮੇਰੀਆਂ ਸੌਂਕਣਾਂ।'

ਬਾਬਾ ਫਰੀਦ ਜੀ—'ਸੌਂਕਣਾਂ ਤੋਂ ਕੀ ਮਤਲਬ। ਇਸ ਦਾ ਜਨਾਨੀਆਂ ਨਾਲ ਸਬੰਧ ਹੈ?'

ਔਰਤ—'ਹੋਰ ਕਿਹੜੀ ਗੱਲੋਂ ਸਿਰੋ ਸਿਰ ਪਿੱਟਦੀ ਹਾਂ।'

ਬਾਬਾ ਜੀ ਨੇ ਉਸ ਮਰਦ ਨੂੰ ਪੁਛਿਆ, 'ਜੋ ਕੁਝ ਇਹ ਆਖਦੀ ਹੈ, ਠੀਕ ਹੈ?'

ਔਰਤ—'ਹੁਣ ਮੂੰਹ ਵਿਚ ਘੁੰਗਣੀਆਂ ਪਾ ਲਈਆਂ ਹਨ। ਬੋਲੇ ਖਾਂ ਸੱਚ। ਮੈਂ ਕੱਲ ਪੇਕੇ ਚਲੀ ਜਾਣਾ ਹੈ ਤੇ ਮੁੜ ਕੇ ਵਾਪਸ ਨਹੀਂ ਆਉਣਾ। ਇਹੋ ਜਿਹੇ ਜੀਊਣ ਦੇ ਨਾਲੋਂ ਰੰਡੇਪਾ ਚੰਗਾ, ਕੀ ਪਤਾ ਕੱਲ ਨੂੰ ਕੁਝ ਖਵਾ ਕੇ ਮਾਰ ਸੁਟੇ।'

ਬਾਬਾ ਜੀ—'ਨਹੀਂ ਮਾਰਦਾ.....ਤੁਸਾਂ ਦਾ ਅੱਜ ਤੋਂ ਝਗੜਾ ਵੀ ਮੁਕ ਜਾਏਗਾ। ਖੁਦਾ ਅਗੇ ਦੁਆ ਕਰਦੇ ਹਾਂ, ਪਰ ਇਕ ਗੱਲ ਹੈ ਤੈਨੂੰ ਵੀ ਅਸਾਂ ਦੇ ਬਚਨਾਂ ਉਤੇ ਚਲਣਾ ਹੋਵੇਗਾ।'

ਬਾਬਾ ਜੀ ਨੇ ਦੋਹਾਂ ਨੂੰ ਗ੍ਰਿਹਸਤ ਦੀ ਅਡੋਲਤਾ ਤੇ ਸ਼ਾਂਤੀ ਵਾਸਤੇ ਉਪਦੇਸ਼ ਦਿਤਾ। ਉਸ ਬੀਬੀ ਨੂੰ ਉਪਦੇਸ਼ ਦਿੱਤਾ, ਜਿਹੜਾ ਨਾਰੀ ਜਾਤੀ ਵਾਸਤੇ ਹੈ। ਉਸ ਨੇ ਅਮਲ ਕੀਤਾ, ਉਹ ਨਾਰੀ ਸੁਖੀ ਵਸੀ ਤੇ ਜਿਸ ਫਕੀਰ ਨੇ ਉਨ੍ਹਾਂ ਦੇ ਉਪਦੇਸ਼ ਦਾ ਅੰਤ੍ਰੀਵ ਭਾਵ ਸਮਝ ਕੇ ਰੱਬ ਨਾਲ ਮਨ ਜੋੜਿਆ ਉਹ ਤਰ ਗਿਆ।

ਪਹਿਲਾਂ ਕਿਸੇ ਨੇਕੀ ਦੀ ਆਸ ਤੇ ਸਵਾਲ ਕੀਤਾ, 'ਸਾਈਂ ਜੀ! ਦਸੋ, ਕਿਵੇਂ ਪਤੀ ਪ੍ਰਮੇਸ਼ਰ ਨੂੰ ਪ੍ਰਸੰਨ ਕੀਤਾ ਜਾ ਸਕਦਾ ਹੈ।

*ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥*

ਸੁਆਲ ਦੇ ਰੂਪ ਵਿਚ ਕੋਈ ਅਣਜਾਣ ਤੇ ਭੋਲੀ ਭਾਲੀ ਇਸਤਰੀ ਪੁਛਦੀ ਹੈ, ਕਿਹੜਾ ਸ਼ਬਦ, ਕਿਹੜਾ ਗੁਣ, ਕਿਹੜਾ ਕੀਮਤੀ ਮੰਤਰ ਹੈ,ਕਿਹੜਾ ਲਿਬਾਸ ਚਾਹੀਏ, ਜਿਸ ਨਾਲ ਪਤੀ ਵੱਸ ਵਿਚ ਰਹੇ। ਕੰਤ (ਪਤੀ) ਇਕ ਦੁਨਿਆਵੀ ਪਤੀ ਤੇ ਇਕ ਪ੍ਰਮੇਸ਼ਰ ਪਤੀ ਨੂੰ ਪ੍ਰਸੰਨ ਰੱਖਣ ਦੇ ਯਤਨ ਦੱਸੇ ਜਾਣ।

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥*

ਇਸਤਰੀ ਅਥਵਾ ਮਨੁਖ (ਭਗਤ) ਨੂੰ ਚਾਹੀਏ ਕਿ ਹੰਕਾਰ ਦਾ ਤਿਆਗ ਕਰੇ। ਨਿਰਮਾਨਤਾ ਧਾਰਨ ਕਰੇ। ਹੰਕਾਰ ਹੀ ਤਾਂ ਸਾਰੇ ਔਗੁਣਾਂ ਦਾ ਮੂਲ ਹੈ। ਜਦੋਂ ਨਿਰਮਾਨਤਾ ਹੋਏ ਤਾਂ ਦੂਸਰਾ ਗੁਣ ਹੈ ਖਿਮਾਂ ਮੰਗਣ ਦਾ, ਭੁੱਲ ਹੋ ਜਾਂਦੀ ਹੈ, ਕਈ ਵਾਰ ਐਸੀਆਂ ਗੱਲਾਂ ਵੀ ਹੋ ਜਾਂਦੀਆਂ ਹਨ ਜਿਨ੍ਹਾਂ ਦੀ ਸਮਝ ਨਹੀਂ ਲਗਦੀ ਤਾਂ ਭੁਲੇਖੇ ਵਿਚ ਵੀ ਲੜਾਈ ਤੇ ਘਿਰਨਾ ਹੋ ਜਾਂਦੀ ਹੈ। ਉਹ ਘਿਰਨਾ ਲੜਾਈ ਦਾ ਮੂਲ ਬਣ ਜਾਂਦੀ ਹੈ। ਤੀਸਰਾ ਗੁਣ ਜ਼ਬਾਨ ਉਤੇ ਕਾਬੂ ਪਾਉਣਾ। ਜ਼ਬਾਨੋਂ ਨਿਕਲਿਆ ਕੋਈ ਸ਼ਬਦ ਤਲਵਾਰ ਦੇ ਫੱਟ ਨਾਲੋਂ ਵੀ ਬਹੁਤਾ ਖਤਰੇ ਵਾਲਾ ਹੋ ਜਾਂਦਾ ਹੈ ਸਿਆਣੇ ਆਖਦੇ ਹਨ, ਤਲਵਾਰ ਦਾ ਫੱਟ ਮਿਟ ਜਾਂਦਾ ਹੈ, ਪਰ ਬੋਲ ਦਾ ਫੱਟ ਮਰਦੇ ਦਮ ਤਕ ਨਹੀਂ ਮਿਟ ਸਕਦਾ। ਜ਼ਬਾਨੋਂ ਕੀਮਤੀ ਢੁਕਦੇ ਤੇ ਸਮੇਂ ਅਨੁਸਾਰ ਨਿਕਲੇ ਸ਼ਬਦ ਮਣੀਆਂ (ਅਮੁਲ ਮੋਤੀਆਂ) ਵਰਗੇ ਹੁੰਦੇ ਹਨ।

ਪਹਿਲਾਂ ਦੁਨਿਆਵੀ ਪੱਖ ਤੇ ਵਿਚਾਰ ਕਰੀਏ।

ਨਿਵਣੁ ਸੁ ਅਖਰੁ--ਬਾਣੀ ਰੋਸ਼ਨੀ ਦਿੰਦੀ ਹੈ, ਹਉਮੈ ਦੀ ਰਗ ਰੋਗ ਹੈ, ਹਰ ਇਸਤਰੀ, ਪੁਰਖ ਦਾ ਦੂਸਰੇ ਇਸਤਰੀ ਪੁਰਖ ਨਾਲ ਵਾਹ ਪੈਂਦਾ ਹੈ। ਸਮਾਜ ਵਿਚ ਕੋਈ ਐਸਾ ਪੁਰਖ ਨਹੀਂ ਜਿਸਦਾ ਕਿਸੇ ਨਾਲ ਵਾਹ ਨਾ ਪਵੇ।

ਭਾਵੇਂ ਬਾਦਸ਼ਾਹ, ਵਜ਼ੀਰ, ਗਰੀਬ, ਸਾਧੂ, ਫਕੀਰ ਕਿਉਂ ਨਾ ਹੋਵੇ। ਹਰ ਕੋਈ ਇਕ ਦੂਸਰੇ ਦਾ ਮੁਥਾਜ ਹੈ। ਸਮਾਜਕ ਢਾਂਚਾ ਹੀ ਐਸਾ ਹੈ। ਜੇ ਬਾਦਸ਼ਾਹ, ਵਜ਼ੀਰਾਂ, ਅਮੀਰਾਂ, ਫੌਜੀ ਜਰਨੈਲਾਂ ਨਾਲ ਨਿਰਮਾਨਤਾ ਨਾਲ ਨਹੀਂ ਵਰਤਦਾ, ਕ੍ਰੋਧੀ ਰਹਿੰਦਾ ਹੈ, ਇਸ ਮਾਨ ਵਿਚ ਕਿ ਉਹ ਬਾਦਸ਼ਾਹ ਹੈ ਤਾਂ ਦਰਬਾਰੀ, ਵਜ਼ੀਰ ਤੇ ਫੌਜੀ ਜਰਨੈਲ ਉਸ ਦੀ ਜਾਨ ਦੇ ਦੁਸ਼ਮਣ ਬਣ ਜਾਂਦੇ ਹਨ ਅਤੇ ਇਕ ਦਿਨ ਮਾਰ ਦਿੰਦੇ ਜਾਂ ਤਖਤੋਂ ਉਤਾਰ ਕੇ ਜੇਲ੍ਹ ਵਿਚ ਨਜ਼ਰਬੰਦ ਕਰ ਕੇ ਤਸੀਹੇ ਦੇ ਕੇ ਖਤਮ ਕਰ ਦਿੰਦੇ ਹਨ। ਇਸੇ ਤਰ੍ਹਾਂ ਗ੍ਰਿਹਸਤੀ ਤੇ ਸਾਕ ਸੈਨ ਭਾਈਚਾਰੇ ਪੁੱਤਰ ਧੀਆਂ ਇਸ ਕਰਕੇ ਦੁਸ਼ਮਣ ਬਣ ਜਾਂਦੇ ਹਨ ਕਿ ਉਸਨੇ ਜਦੋਂ ਗੱਲ ਕਰਨੀ ਤਾਂ ਹੰਕਾਰ ਤੇ ਕ੍ਰੋਧ ਦੇ ਲਹਿਜੇ ਵਿਚ। ਜੀਵਨ ਵਿਚ ਪੈਰ ਪੈਰ ਤੇ ਨਿਮਰਤਾ ਦੀ ਲੋੜ ਹੈ, ਨਿਮਰਤਾ ਨਾਲ ਜਦੋਂ ਮਨੁਖ, ਪਸ਼ੂ, ਗਾਂ, ਮੱਝ, ਬੱਕਰੀ ਤੇ ਕੁੱਤੇ ਨੂੰ ਬੁਲਾਉਂਦਾ ਹੈ ਤਾਂ ਉਹ ਵੀ ਪਿਆਰ ਕਰਨ ਲਗ ਜਾਂਦਾ ਹੈ ਤੇ ਦੇਖ ਕੇ ਨੇੜੇ ਆਉਂਦਾ ਹੈ, ਪਰ ਜਿਸ ਦੇ ਮੱਥੇ ਉਤੇ ਤਿਊੜੀ ਰਹੇ, ਉਸ ਦੇ ਨੇੜੇ ਪਸ਼ੂ ਵੀ ਨਹੀਂ ਆਉਂਦੇ।

ਇਸਤਰੀ ਵਾਸਤੇ ਤਾਂ ਨਿਰਮਾਨਤਾ ਤੇ ਨਿਰਮਲਤਾ ਬਹੁਤ ਹੀ ਜਰੂਰੀ ਹੈ। ਕਈ ਵਾਰ ਸੱਸਾਂ ਗੁੱਸੇ ਵਾਲੀਆਂ, ਆਪ-ਹੁਦਰੀਆਂ ਤੇ ਮਨ-ਮਤੀਆਂ ਹੁੰਦੀਆਂ ਹਨ। ਉਹਨਾਂ ਵੱਲ ਵੇਖ ਕੇ ਨੂੰਹਾਂ ਵੀ ਕਰੜੇ ਬੋਲ ਅਤੇ ਕ੍ਰੋਧਵਾਨ ਹੋ ਜਾਂਦੀਆਂ ਹਨ। ਕੁਝ ਮਾਪਿਆਂ ਦਾ ਮਾਣ ਹੁੰਦਾ ਹੈ। ਨਤੀਜਾ ਕੀ ਹੁੰਦਾ ਹੈ ਕਿ ਘਰ ਵਿਚ ਲੜਾਈ ਦਾ ਅਖਾੜਾ ਬਣ ਜਾਂਦਾ ਹੈ, ਜੀਵਨ ਵਿਚੋਂ ਸ਼ਾਂਤੀ ਅਲੋਪ ਹੋ ਜਾਂਦੀ ਹੈ।

ਜਿਵੇਂ ਸਮਾਜਕ ਤੌਰ ਤੇ ਮਨੁਖ ਦੇ ਜੀਵਨ ਉਤੇ ਨਿਰਮਾਨਤਾ ਚੰਗਾ ਅਸਰ ਤੇ ਹੰਕਾਰ ਬੁਰਾ ਅਸਰ ਪਾਉਂਦਾ ਹੈ, ਤਿਵੇਂ ਸੰਤ ਮਾਰਗ ਸਮਾਜ ਵਿਚ ਰਹਿੰਦੇ ਪੁਰਖ ਨੂੰ ਹੰਕਾਰ ਸਫਲ ਨਹੀਂ ਹੋਣ ਦਿੰਦਾ। ਹਾਰ ਹੀ ਹਾਰ ਹੁੰਦੀ ਹੈ, ਭਾਵੇਂ ਕਿੰਨੀ ਤਪਸਿਆ ਜਾਂ ਬੰਦਗੀ ਕੀਤੀ ਹੋਏ। ਬਾਬਾ ਫਰੀਦ ਜੀ ਦੇ ਜੀਵਨ ਵਿਚ ਪਹਿਲਾ ਗੁਣ ਨਿਰਮਾਨਤਾ ਸੀ। ਉਹ ਸਾਦਾ ਰਹਿੰਦੇ ਤੇ ਰਤਾ ਹੰਕਾਰ ਨਹੀਂ ਸੀ। ਗਰੀਬੀ ਨੇ ਉਹਨਾਂ ਦਾ ਸਾਥ ਨਾ ਛੱਡਿਆ।

ਭਗਤੀ ਲਹਿਰ ਵਿਚ ਰਾਮਾਨੰਦ ਜੀ ਦੇ ਚੇਲੇ ਪੀਪਾ ਭਗਤ ਹੋਏ ਹਨ। ਪੀਪਾ ਪਹਿਲਾਂ ਰਾਜਸਥਾਨ ਦੇ ਇਕ ਰਾਜੇ ਸਨ। ਉਹ ਵਜ਼ੀਰਾਂ, ਦਾਸੀਆਂ, ਸੇਵਕਾਂ ਸਮੇਤ ਤੀਰਥਾਂ ਦੀ ਯਾਤਰਾ ਕਰ ਆਏ ਸਨ। ਬਨਾਰਸ (ਕਾਸ਼ੀ) ਉਨ੍ਹਾਂ ਨੇ ਸੁਣਿਆ ਕਿ ਭਗਤ ਰਾਮਾਨੰਦ ਜੀ ਹਨ, ਜਿਨ੍ਹਾਂ ਦਾ ਹਰ ਬਚਨ ਸੱਚ ਹੁੰਦਾ ਹੈ, ਕਰਾਮਾਤੀ ਹਨ, ਪੀਪਾ ਆਪਣੀ ਰਾਣੀ ਸੀਤਾ ਸਮੇਤ ਦਰਸ਼ਨ ਕਰਨ ਵਾਸਤੇ ਗਏ। ਰਾਮਾਨੰਦ ਜੀ ਦੇ ਆਸ਼ਰਮ ਅਗੇ ਪੁਜੇ ਤਾਂ ਦਰਬਾਨ ਨੇ ਰੋਕਿਆ ਕਿ 'ਆਗਿਆ ਲਏ ਬਿਨਾਂ ਕੋਈ ਅਗੇ ਨਹੀਂ ਜਾ ਸਕਦਾ।'

ਦਰਬਾਨ ਨੇ ਅੰਦਰ ਸੁਨੇਹਾ ਭੇਜਿਆ ਅਗੋਂ ਉੱਤਰ ਮਿਲਿਆ (ਰਾਜਾ) ਪੀਪਾ ਤੇ ਰਾਣੀ ਸੀਤਾ ਜੀ ਨਾਲ ਅਸਾਂ ਦਾ ਕੀ ਸਬੰਧ, ਇਹ ਆਸ਼ਰਮ ਤਾਂ ਸਾਧੂਆਂ ਮਸਕੀਨਾਂ ਦਾ ਹੈ। ਰਾਜਿਆਂ ਦੇ ਬੈਠਣ ਲਈ ਆਸਨ ਨਹੀਂ ਹਨ। ਜੇ ਉਹਨਾਂ ਨੇ ਸਤਿਸੰਗ ਵਿਚ ਬੈਠਣਾ ਹੈ ਤਾਂ ਪਹਿਲਾਂ ਰਾਜ ਭਾਗ ਛੱਡ ਕੇ ਸਿਰਫ ਪੀਪਾ ਤੇ ਸੀਤਾ ਹੀ ਆਉਣ। ਰਥ, ਘੋੜੇ, ਹੀਰਾ, ਮੋਤੀ, ਸੋਨਾ ਚਾਂਦੀ ਦਾ ਤਿਆਗ ਕਰਨ।

ਰਾਜਾ ਪੀਪੇ ਨੂੰ ਜਦ ਇਹ ਸੁਨੇਹਾ ਮਿਲਿਆ ਤਾਂ ਉਸ ਨੇ ਉਸੇ ਵੇਲੇ ਆਪਣੇ ਵਜ਼ੀਰ ਨੂੰ ਰਥ, ਘੋੜੇ ਦੇ ਕੇ ਤੋਰ ਦਿਤਾ ਤੇ ਆਖਿਆ 'ਮੇਰੇ ਛੋਟੇ ਭਰਾ ਨੂੰ ਰਾਜ ਤਖ਼ਤ ਉਤੇ ਬਿਠਾ ਦੇਣਾ, ਪਦਾਰਥ ਗਰੀਬਾਂ ਵਿਚ ਵੰਡ ਦਿਉ। ਆਪ ਪੀਪੇ ਨੇ ਸਾਧੂਆਂ ਵਾਲੀ ਧੋਤੀ ਪਹਿਨ ਲਈ, ਸੀਤਾ ਨੇ ਸਾਦਾ ਲਿਬਾਸ ਪਾ ਲਿਆ ਤੇ ਰਾਮਾਨੰਦ ਦੇ ਆਸ਼ਰਮ ਵਿਚ ਜਾ ਪੁਜੇ, ਨਿਰਮਾਨਤਾ ਨਾਲ ਉਨ੍ਹਾਂ ਦੀ ਭਗਤੀ ਦਾ ਉੱਚਾ-ਪਦ ਮਿਲਿਆ। ਮਸ਼ਹੂਰ ਪੀਪਾ ਭਗਤ ਹੋਏ ਹੰਕਾਰੀ ਪੁਰਖਾਂ ਦੀ ਤਾਂ ਭਗਤੀ ਕੀਤੀ ਵੀ ਐਵੇਂ ਜਾਂਦੀ ਹੈ। ਜੀਵਨ ਵਿਚ ਨਿਰਮਾਨਤਾ ਜਰੂਰੀ ਹੈ।

ਇਕ ਘਟਨਾ ਬਾਬਾ ਫਰੀਦ ਜੀ ਨਾਲ ਵੀ ਵਾਪਰੀ ਸੀ। ਉਹ ਘਟਨਾ ਇਸ ਤਰ੍ਹਾਂ ਸੀ ਕਿ ਬਾਬਾ ਫਰੀਦ ਜੀ ਜਵਾਨੀ ਵਿਚ ਤਪਸਿਆ ਕਰਨ ਵਾਸਤੇ ਜੰਗਲ ਵਿਚ ਗਏ। ਤਪਸਿਆ ਦਾ ਚਿਲ੍ਹੀਆ ਕਟ ਕੇ ਜੰਗਲ ਤੋਂ ਬਾਹਰ ਆਏ। ਜਦੋਂ ਆਪਣੇ ਪਿੰਡ ਵਲ ਜਾ ਰਹੇ ਸਨ, ਤਾਂ ਪਿਆਸ ਲੱਗੀ। ਇਕ

ਪਿੰਡ ਦੇ ਖੂਹ ਕੋਲ ਪੁਜੇ, ਅਗੇ ਇਕ ਮੁਟਿਆਰ ਔਰਤ ਪਾਣੀ ਦੇ ਬੋਕੇ ਕੱਢੀ ਜਾਂਦੀ ਤੇ ਰੋਹੜੀ ਜਾਂਦੀ ਸੀ। ਉਸ ਨੂੰ ਬਾਬਾ ਫਰੀਦ ਜੀ ਨੇ ਆਖਿਆ, 'ਭੈਣ ਪਾਣੀ ਪਿਲਾ ਦੇ ਐਵੇਂ ਰੋੜ੍ਹੀ ਜਾਂਦੀ ਹੈਂ।'

ਇਹ ਸੁਣ ਕੇ ਉਹ ਬੀਬੀ ਮੁਸਕਰਾਈ ਤੇ ਪਾਣੀ ਕਢਦੀ ਹੋਈ ਬੋਲੀ, 'ਰਤਾ ਸਬਰ ਕਰੋ, ਇਹ ਜੰਗਲ ਦੀਆਂ ਚਿੜੀਆਂ ਨਹੀਂ, ਆਖੋਗੇ ਮਰ ਜਾਉ ਤਾਂ ਮਰ ਗਈਆਂ, ਆਖੋਗੇ ਜੀ ਪਉ ਤਾਂ ਜੀ ਪਈਆਂ।'

ਬਾਬਾ ਫਰੀਦ ਜੀ ਨੇ ਤਪਸਿਆ ਦੀ ਪਰਖ ਕੀਤੀ ਸੀ। ਇਸੇ ਤਰ੍ਹਾਂ ਆਖਿਆ ਸੀ। ਉਹ ਹੈਰਾਨ ਹੋਏ ਕਿ ਇਸ ਬੀਬੀ ਨੂੰ ਕਿਵੇਂ ਪਤਾ ਲੱਗਾ ?

ਮੇਰੇ ਪੇਕੇ ਘਰ ਨੂੰ ਅੱਗ ਲਗੀ ਹੈ, ਮੈਂ ਉਸ ਨੂੰ ਠੰਡਿਆਂ ਕਰ ਰਹੀ ਹਾਂ, ਉਸ ਬੀਬੀ ਨੇ ਆਖਿਆ। ਇਹ ਹੋਰ ਅਸਚਰਜ ਵਾਲੀ ਗੱਲ ਸੀ।

ਬਾਬਾ ਫਰੀਦ ਜੀ ਨੂੰ ਪਾਣੀ ਪੀਣਾ ਭੁੱਲ ਗਿਆ, ਉਸ ਨੂੰ ਹਕੀਕਤ ਪੁਛੀ, ਉਸ ਬੀਬੀ ਨੇ ਆਖਿਆ, 'ਇਹ ਕਮਾਈ ਦਾ ਫਲ ਹੈ। ਮੈਂ ਨਿਰਮਾਨਤਾ ਨਾਲ ਪਤੀ ਤੇ ਪਤੀ ਦੇ ਪਰਿਵਾਰ ਦੀ ਸੇਵਾ ਕਰਦੀ ਹਾਂ, ਉਸ ਸੇਵਾ ਤੋਂ ਸੋਝੀ ਪ੍ਰਾਈ ਹੈ, ਕਦੀ ਫਿਕਾ ਨਹੀਂ ਬੋਲਿਆ, ਸੱਤਬਚਨੀ ਹਾਂ।'

ਬਾਬਾ ਫਰੀਦ ਜੀ ਨੇ ਉਸ ਦਿਨ ਤੋਂ ਆਪਣਾ ਜੀਵਨ ਹੀ ਬਦਲ ਲਿਆ। ਫੁਰਮਾਇਆ—

*ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥*
*ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥*

ਖਵਣ ਗੁਣੁ—ਬਾਬਾ ਫਰੀਦ ਜੀ ਦਾ ਬਚਨ ਹੈ :

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥*

ਭਾਵ ਕਿ ਭਾਈ ਗੁੱਸੇ ਨਾਲ ਗੁੱਸਾ ਨਹੀਂ ਮਰਦਾ, ਲੜਾਈ ਕਰਨ ਨਾਲ ਲੜਾਈ ਨਹੀਂ ਮੁਕਦੀ। ਲੜਾਈ ਤਾਂ ਮੁਕਦੀ ਹੈ ਜੇ ਇਕ ਧਿਰ ਖਿਮਾ ਕਰੇ ਜਾਂ ਹਥਿਆਰ ਸੁਟ ਦੇਵੇ। ਬਾਬਾ ਜੀ ਆਖਦੇ ਹਨ, ਜੋ ਕੋਈ ਤੈਨੂੰ ਮੁਕੀਆਂ ਮਾਰੇ ਤਾਂ ਉਸ ਨੂੰ ਅਗੋਂ ਘਸੁੰਨ ਲੈ ਕੇ ਨਾ ਪਉ, ਸਗੋਂ ਉਸ ਦੇ ਘਰ ਜਾ

ਕੇ ਉਸ ਦੇ ਪੈਰ ਫੜ ਲੈ ਤਾਂ ਕਿ ਉਸਦਾ ਗੁੱਸਾ ਮੱਠਾ ਹੋ ਜਾਏ। ਤੁਹਾਡੇ ਮਨ ਦੇ ਉਤੋਂ ਵੀ ਲੜਾਈ ਦਾ ਭਾਰ ਲੱਥ ਜਾਏਗਾ, ਹਜ਼ਰਤ ਈਸਾ ਦਾ ਕੌਲ ਹੈ, ਭੁੱਲ ਕਰਨ ਵਾਲੇ ਨੂੰ ੭੨ ਵਾਰ ਮੁਆਫ ਕਰੋ। ਸਤਿਗੁਰੂ ਅਮਰਦਾਸ ਜੀ ਨੂੰ ਸਤਿਗੁਰੂ ਅੰਗਦ ਦੇਵ ਜੀ ਦੇ ਸਪੁਤ੍ਰ ਨੇ ਲੱਤ ਮਾਰੀ ਸੀ ਤਾਂ ਸਤਿਗੁਰੂ ਅਮਰਦਾਸ ਜੀ ਉਸ ਦਾ ਪੈਰ ਘੁਟਣ ਲੱਗ ਪਏ ਸਨ, ਗੁੱਸਾ ਨਹੀਂ ਸੀ ਕੀਤਾ, ਸਗੋਂ ਬਚਨ ਕੀਤਾ ਸੀ ਕਿ ਆਪ ਦੇ ਪੈਰ ਨੂੰ ਚੋਟ ਤਾਂ ਨਹੀਂ ਆਈ।'

ਆਮ ਮਨੁੱਖੀ ਸਮਾਜ ਦੇ ਜੀਵਨ ਵਿਚ ਇਕ ਦੂਸਰੇ ਨੂੰ ਖਿਮਾ ਕਰਨ ਦੀ ਘਾਟ ਹੈ, ਭੁੱਲ ਹਰ ਇਕ ਕੋਲੋਂ ਹੋ ਜਾਂਦੀ ਹੈ। ਭੁੱਲ ਹੋਣ ਦੇ ਕਾਰਨ ਜੇ ਖਿਮਾ ਨਾ ਹੋਇ ਤਾਂ ਉਹ ਭੁੱਲ ਇਕ ਮਹਾਂ ਭਾਰਤ ਦੀ ਜੰਗ ਬਣ ਜਾਂਦੀ ਹੈ। ਬਾਬਾ ਜੀ ਦੇ ਬਚਨ ਅਨੁਸਾਰ ਹਰ ਨਾਰੀ ਤੇ ਹਰ ਮਨੁੱਖ ਵਿਚ ਖਿਮਾ ਭਾਵਨਾ ਹੋਣੀ ਚਾਹੀਦੀ ਹੈ, ਦੁਰਬਾਸ਼ਾ ਰਿਖੀ ਵਾਂਗ ਸਰਾਪ ਹੀ ਨਹੀਂ ਦਿੰਦੇ ਜਾਣਾ ਚਾਹੀਦਾ, ਖਿਮਾ ਕਰਨੀ ਤੇ ਮੰਗਣੀ ਦੋਵੇਂ ਹੀ ਉੱਤਮ ਗੁਣ ਹਨ, ਉਹ ਇਸਤਰੀ ਪਤੀ ਦੇ ਮਨ ਭਾਉਂਦੀ ਹੈ ਜਿਹੜੀ ਪਤੀ ਦੀ ਭੁੱਲ ਨੂੰ ਭੁੱਲ ਜਾਏ ਤੇ ਆਪਣੀ ਭੁੱਲ ਦੀ ਖਿਮਾ ਮੰਗ ਲਵੇ, ਖਿਮਾ ਨਾ ਮੰਗਣ ਤੇ ਖਿਮਾ ਨਾ ਕਰਨ ਦੇ ਕਾਰਨ ਹੀ ਘਰ ਵਿਚ ਤੇ ਬਾਹਰ ਝਗੜਾ ਰਹਿੰਦਾ ਹੈ, ਰਾਜ ਤਬਾਹ ਹੋ ਜਾਂਦੇ ਹਨ। ਸੰਤ ਆਤਮਾ ਜੋ ਖਿਮਾ ਕਰਨਾ ਤੇ ਮੰਗਣਾ ਜਾਣਦੇ ਹਨ ਉਹ ਆਪਣੇ ਪਤੀ ਪ੍ਰਮੇਸ਼ਰ ਨੂੰ ਮਿਲ ਪੈਂਦੇ ਹਨ।

ਤੀਸਰਾ ਮਹਾਨ ਗੁਣ ਹੈ ਜਿਹਬਾ ਮਣੀਆ ਮੰਤੁ॥

ਮਨੁੱਖ ਦੀ ਜ਼ਬਾਨ ਹੀ ਹੈ, ਜਿਹੜੀ ਨਿਰਾਦਰ ਆਦਰ ਕਰਾਉਂਦੀ ਹੈ। ਹਲੇਮੀ, ਮਿੱਠੀ ਤੇ ਸੁੰਦਰ ਸ਼ਬਦਾਂ ਵਾਲੀ ਜ਼ਬਾਨ ਰਾਹ ਜਾਂਦਿਆਂ ਨੂੰ ਆਪਣੇ ਬਣਾ ਲੈਂਦੀ ਹੈ। ਕੁਬੋਲ ਤੇ ਅਸ਼ਲੀਲ ਸ਼ਬਦ ਬੋਲਣ ਵਾਲੇ ਨੂੰ ਆਦਰ ਨਹੀਂ ਮਿਲਦਾ। ਘਰ ਦੇ ਰਾਹ ਜਾਂਦਿਆਂ ਸਦਾ ਹੀ ਸੋਚ ਕੇ ਬਚਨ ਕਰਨਾ ਚਾਹੀਦਾ ਹੈ।

ਕੌਰਵਾਂ ਤੇ ਪਾਂਡਵਾਂ ਵਿਚਾਲੇ ਮਹਾਂਭਾਰਤ ਦੀ ਲੜਾਈ ਹੋਈ ਕਰੋੜਾਂ ਮਨੁਖ ਮਰੇ, ਸਭਿਅਤਾ ਤਬਾਹ ਹੋਈ, ਸਿਰਫ ਦਰੋਪਤੀ ਦੇ ਇਕ ਕੁਬੋਲ ਬੋਲਣ ਦੇ

ਕਾਰਨ, ਕਥਾ ਇਉਂ ਹੈ—ਪਾਂਡਵਾਂ ਨੇ ਹਸਤਨਾਪੁਰ (ਦਿੱਲੀ) ਵਿਚ ਕਿਲ੍ਹਾ ਤੇ ਸ਼ੀਸ਼ ਮਹਿਲ ਤਿਆਰ ਕੀਤੇ। ਸ਼ੀਸ਼ੇ ਦੀ ਝਲਕ ਐਸੀ ਰਖੀ ਗਈ ਕਿ ਪਾਣੀ ਵਾਲਾ ਤਲਾਅ ਖੁਸ਼ਕ ਧਰਤੀ ਦਾ ਫਰਸ਼ ਨਜ਼ਰ ਆਉਂਦਾ ਤੇ ਖੁਸ਼ਕ ਧਰਤੀ ਦਾ ਫਰਸ਼ ਤਲਾਅ ਦਿਸਦਾ। ਕੌਰਵਾਂ ਦਾ ਮੁਖੀ ਦੁਰਯੋਧਨ ਮਹਿਲ ਦੇਖਣ ਗਿਆ ਜਦੋਂ ਉਹ ਮਹਿਲ ਦੇਖਦਾ ਫਿਰਦਾ ਸੀ, ਤਦੋਂ ਉਪਰ ਦਰੋਪਤੀ ਸਖੀਆਂ ਨਾਲ ਖਲੋਤੀ ਦੇਖ ਰਹੀ ਸੀ। ਪਾਣੀ ਵਾਲੇ ਫਰਸ਼ ਨੂੰ ਖੁਸ਼ਕ ਫਰਸ਼ ਦੇਖ ਕੇ ਦੁਰਯੋਧਨ ਨੇ ਆਪਣੇ ਆਦਮੀਆਂ ਸਮੇਤ ਪੈਰ ਰੱਖਿਆ ਤਾਂ ਸਾਰੇ ਤਲਾਅ ਵਿਚ ਡਿਗ ਪਏ। ਅਭਿਮਾਨ ਵਿਚ ਦਰੋਪਤੀ ਨੇ ਇਕ ਤਾਂ ਹਾਸੀ ਕੀਤੀ ਦੂਸਰਾ ਆਖਿਆ ਅੰਨ੍ਹੇ ਦੀ ਸੰਤਾਨ ਅੰਨ੍ਹੀ। ਦੁਰਯੋਧਨ ਦਾ ਪਿਤਾ ਧ੍ਰਿਤਰਾਸ਼ਟਰ ਅੱਖਾਂ ਤੋਂ ਅੰਨ੍ਹਾ ਸੀ।

ਦੁਰਯੋਧਨ ਨੇ ਉਸ ਵੇਲੇ ਪਾਂਡਵਾਂ ਨੂੰ ਤਬਾਹ ਕਰਨ ਦੀ ਦੁਸ਼ਮਨ ਨੀਤੀ ਧਾਰਨ ਕਰ ਲਈ, ਜੂਏ ਵਿਚ ਰਾਜ ਜਿਤਿਆ, ਪਾਂਡਵ ਭਰਾਵਾਂ ਤੋਂ ਦਰੋਪਤੀ ਵੀ ਜਿੱਤ ਲਈ, ਬਾਰਾਂ ਸਾਲ ਬਨਬਾਸ ਦਿੱਤਾ ਤੇ ਅੰਤ ਲੜਾਈ ਹੋਈ। ਸਿਰਫ ਜ਼ਬਾਨ ਦੇ ਇਕ ਕੁਬੋਲ ਕਾਰਨ।

ਬਾਬਾ ਫਰੀਦ ਜੀ ਨੇ ਸਿਧਾਂਤ ਕਾਇਮ ਕੀਤਾ ਹੈ ਕਿ ਜ਼ਬਾਨ ਤੇ ਕਾਬੂ ਰਖਣਾ ਹੀ ਪਿਆਰ ਦੀ ਨਿਸ਼ਾਨੀ ਹੈ ਤੇ ਪਿਆਰ ਰੱਬ ਨਾਲ ਮਿਲਾਉਂਦਾ ਹੈ। ਤਿੰਨਾਂ ਗੁਣਾਂ ਨਾਲ 'ਮਨਿ ਜੀਤੈ ਜਗੁ ਜੀਤੁ' ਜਗਤ ਨੂੰ ਜਿੱਤ ਲੈਂਦਾ ਹੈ।

> ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
> ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥
> ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
> ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥

ਫਰੀਦ ਜੀ ਆਖਦੇ ਹਨ ਕਿਸੇ ਦਾ ਦਿਲ ਕੁਬੋਲ ਬੋਲ ਕੇ ਨਾ ਦੁਖਾ। ਸਾਰੇ ਦਿਲਾਂ ਵਿਚ ਸੱਚੇ ਧਨੀ ਮਾਲਿਕ ਦੀ ਰੂਹ ਹੈ। ਸਾਰਿਆਂ ਦੇ ਦਿਲ ਅਮੁਲ ਹਨ—ਜੇ ਪ੍ਰਮਾਤਮਾ ਪਿਆਰੇ ਨੂੰ ਮਿਲਣਾ ਹੈ ਤਾਂ ਸਾਰੇ ਦਿਲਾਂ ਹੀਰਿਆਂ ਨਾਲੋਂ ਕੀਮਤੀ ਸਮਝੋ ਇਹੋ ਹੀ ਅਸਲ ਗਿਆਨ ਹੈ।

# ਸੱਚਾ ਭਗਤ ਕੌਣ ਹੈ ?

ਬਾਬਾ ਫਰੀਦ ਜੀ ਦੀ ਸੰਗਤਿ ਵਿਚ ਹਰ ਰੋਜ਼ ਸ਼ਰਧਾਲੂ ਬੈਠਦੇ ਤੇ ਆਮ ਸੰਤ, ਸਾਧੂ ਤੇ ਫਕੀਰ ਲੋਕ ਵੀ ਹਾਜਰ ਰਹਿੰਦੇ ਸਨ, ਰੱਬ ਦੀ ਗਿਆਨ ਮਹਿਮਾ ਦੀ ਚਰਚਾ ਹੁੰਦੀ ਰਹਿੰਦੀ ਹੈ, ਇਕ ਦਿਨ ਭਗਤਾਂ ਵਿਚ ਸੱਚਾ ਕੌਣ ਹੈ ਤੇ ਕੱਚਾ ਕੌਣ ਦੀ ਚਰਚਾ ਚਲ ਪਈ। ਆਪਣੇ-ਆਪਣੇ ਵਿਚਾਰ ਕਈਆਂ ਨੇ ਪ੍ਰਗਟ ਕੀਤੇ। ਇਹ ਵੀ ਆਖਿਆ ਗਿਆ ਕਿ ਫਕੀਰੀ, ਭਗਤੀ ਦੇ ਮਾਰਗ ਤੇ ਜੋ ਤੁਰ ਪੈਂਦਾ ਹੈ, ਉਹ ਸੱਚਾ ਹੈ। ਸੱਚਾਈ ਨੂੰ ਹੌਲੀ-ਹੌਲੀ ਪ੍ਰਾਪਤ ਕਰਦਾ ਹੈ, ਚਰਚਾ ਨੂੰ ਸੁਣ ਕੇ ਬਾਬਾ ਫਰੀਦ ਜੀ ਨੇ ਸ਼ਬਦ ਉਚਾਰਿਆ—

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥੧॥ ਰਹਾਉ॥*

ਅਰਥ—ਭਾਵ ਕੱਚੇ ਪੱਕੇ ਰੱਬ ਪ੍ਰੇਮੀ ਦਾ ਪਤਾ ਤਾਂ ਉਸਦੇ ਕਰਮ ਤੋਂ ਲਗਦਾ ਹੈ। ਗੱਲਾਂ ਨਾਲ ਤਾਂ ਹਰ ਕੋਈ ਸੱਚਾ, ਵੱਡਾ ਭਗਤ ਅਖਵਾਉਂਦਾ ਹੈ, ਜਿਨ੍ਹਾਂ ਨੂੰ ਲੋਕਾਂ ਤੇ ਪ੍ਰਮਾਤਮਾ ਨਾਲ ਦਿਲੋਂ ਪਿਆਰ ਹੈ ਉਹ ਹੀ ਸੱਚੇ ਫੱਕਰ (ਸੰਤ) ਸਮਝੋ, ਪਿਆਰ ਦੇ ਤੰਦ ਨਾਲ ਉਹਨਾਂ ਦੀ ਆਤਮਾ ਪ੍ਰਮਾਤਮਾ ਨਾਲ ਜੁੜੀ ਹੁੰਦੀ ਹੈ ਤੇ ਉਹਨਾਂ ਨੂੰ ਹਰ ਪਾਸੇ ਪ੍ਰਮਾਤਮਾ ਦੀ ਲੀਲ੍ਹਾ ਹੀ ਨਜ਼ਰ ਆਉਂਦੀ ਹੈ ਤੇ ਕੋਈ ਮਾੜਾ, ਵੈਰੀ, ਵੱਡਾ ਛੋਟਾ ਨਜ਼ਰ ਨਹੀਂ ਆਉਂਦਾ, ਉਹਨਾਂ ਦੀ ਜ਼ਬਾਨ ਤੋਂ ਮਿੱਠੇ ਬਚਨ ਨਿਕਲਦੇ ਹਨ ਤੇ ਕਿਸੇ ਦੇ ਗੁਣ ਔਗੁਣ ਨੂੰ ਦਸਣ ਲਗਿਆਂ ਆਪਣੇ ਆਪ ਵਲ ਤਕਦੇ ਹਨ। ਮਿੱਟੀ ਤੇ ਸੋਨਾ ਇਕ ਬਰਾਬਰ ਨਜ਼ਰ ਆਉਂਦਾ ਹੈ। ਪਰ ਜਿਹੜੇ ਪਖੰਡੀ ਬਗਲੇ ਭਗਤ ਹਨ, ਜਿਨ੍ਹਾਂ ਦੀ ਜ਼ਬਾਨ ਤੇ ਨਾਮ-ਬਾਣੀ ਹੈ, ਪਰ ਹਿਰਦੇ (ਮਨ) ਵਿਚ ਲਾਲਚ, ਮੋਹ, ਹਉਮੈ ਤੇ ਵੈਰ ਵਿਰੋਧ ਹੈ, ਉਹ ਕੱਚੇ ਹਨ। ਉਹ ਖੋਟੇ ਸਿੱਕੇ ਸਮਾਨ ਹਨ। ਭਾਵੇਂ ਕਿੰਨਾ ਵੀ ਲੁਕਾ ਕਰਨ ਫਿਰ ਵੀ ਪ੍ਰਗਟ ਹੋ ਹੀ ਜਾਂਦੇ ਹਨ।

ਕਈ ਵੇਖਾ-ਵੇਖੀ ਸੰਤ ਮਾਰਗ ਤੇ ਤੁਰਦੇ ਹਨ, ਇਸ ਵਾਸਤੇ ਕਿ ਉਨ੍ਹਾਂ ਦੀ ਕੋਈ ਮਨੋ-ਕਾਮਨਾ ਇੱਛਾ ਪੂਰੀ ਹੋਵੇ। ਇਕ ਫਕੀਰ ਨੂੰ ਦੌਲਤ ਦੀ ਲੋੜ ਸੀ, ਉਹ ਦੌਲਤ ਵਾਸਤੇ ਹੀ ਫਕੀਰ ਬਣਿਆ ਸੀ। ਉਸ ਨੇ ਨੌਂ ਰੰਗਾ ਚੋਲਾ ਪਾ ਲਿਆ, ਚਿਮਟਾ ਤੇ ਤਸਬੀ ਹੱਥ ਫੜੀ, ਲਾਲ ਰੰਗ ਦੇ ਮਣਕਿਆਂ ਦੀ ਮਾਲਾ ਗਲ ਪਾਈ ਤੇ ਬੜਾ ਦਿਖਾਵੇ ਦਾ ਪ੍ਰਹੇਜ਼ਗਾਰ ਬਣਿਆ, ਉਸ ਦੇ ਮਨ ਵਿਚ ਚੋਰ ਸੀ ਤੇ ਉਹ ਅਮੀਰਾਂ ਨੂੰ ਆਪਣੇ ਨੇੜੇ ਲਿਆਉਣ ਲਈ ਕਈ ਤਰ੍ਹਾਂ ਦੇ ਪਖੰਡ ਦੇ ਜਤਨ ਕਰਦਾ ਸੀ। ਇਕ ਨਾਰੀ ਵਿਧਵਾ ਉਸ ਦੇ ਜਾਲ ਵਿਚ ਫਸ ਗਈ। ਉਸ ਵਿਧਵਾ ਦੀ ਨੂੰਹ ਦੇ ਘਰ ਪੁੱਤਰ ਨਹੀਂ ਸੀ। ਪੋਤਰਾ ਪ੍ਰਾਪਤ ਕਰਨ ਦੀ ਲਾਲਸਾ ਨਾਲ ਉਹ ਵਿਆਕੁਲ ਹੋਈ ਫਿਰਦੀ ਸੀ। ਲਾਲਚੀ ਫਕੀਰ ਨੇ ਉਸ ਵਿਧਵਾ ਨੂੰ ਕੁਰਾਹੇ ਤੋਰ ਲਿਆ। ਨਕਲੀ ਜਾਦੂ ਟੂਣੇ ਕਰਵਾ ਕੇ ਰੁਪਏ ਖਿਚਣ ਲੱਗਾ। ਜਦੋਂ ਕਿ ਉਸ ਨੂੰ ਕਾਲੇ ਇਲਮ ਦਾ ਗਿਆਨ ਨਹੀਂ ਸੀ।

ਉਹ ਫਕੀਰ ਤੱਖੀਏ ਵਿਚੋਂ ਉਠ ਕੇ ਵਿਧਵਾ ਦੇ ਘਰ ਜਾਣ ਲੱਗ ਪਿਆ ਤੇ ਗੱਲਾਂ ਦੇ ਜਾਦੂ ਨਾਲ ਉਸ ਨੇ ਵਿਧਵਾ ਕੋਲੋਂ ਪੁੱਛ ਹੀ ਲਿਆ ਕਿ ਸੋਨਾ, ਚਾਂਦੀ ਤੇ ਰੁਪਏ ਵਿਧਵਾ ਨੇ ਕਿਥੇ ਰਖੇ ਹਨ। ਭੋਲੀ ਵਿਧਵਾ ਨੇ ਸਭ ਕੁਝ ਦੱਸ ਦਿੱਤਾ। ਉਹ ਤਾਂ ਫਕੀਰ ਨੂੰ ਖੁਦਾ ਦਾ ਯਾਰ ਸਮਝ ਬੈਠੀ ਸੀ, 'ਮਾਤਾ ਜੀ ਰਾਤ ਨੂੰ ਖੁਦਾ ਨਾਲ ਗੱਲਾਂ ਕਰੀਦੀਆਂ ਹਨ। ਫਰਿਸ਼ਤਾ ਰਾਤ ਨੂੰ ਮੇਰੇ ਕੋਲ ਆਉਂਦਾ ਹੈ।'

ਇਕ ਦਿਨ ਵਿਧਵਾ ਦੀ ਨੂੰਹ ਪੇਕੇ ਗਈ। ਉਸ ਦਾ ਪੁੱਤਰ ਨੂੰਹ ਨੂੰ ਛੱਡਣ ਚਲਿਆ ਗਿਆ।

ਅੱਜ ਰਾਤ ਜਦੋਂ ਮੈਂ ਤਸਬੀ ਫੇਰ ਰਿਹਾ ਸੀ ਤੇ ਮੇਰੀ ਸੁਰਤ ਖੁਦਾ ਦੇ ਦਰਬਾਰ ਵਿਚ ਪੁਜੀ ਤਾਂ ਉਸ ਵੇਲੇ ਹੁਕਮ ਹੋਇਆ ਕਿ 'ਜਾਹ ਤੇਰੀ ਮੁਰਾਦ ਪੂਰੀ।' ਫਕੀਰ ਨੇ ਵਿਧਵਾ ਨੂੰ ਆਖਿਆ।

ਵਿਧਵਾ—'ਪਰ ਮੁਰਾਦ ਆਪ ਦੀ ਕਿ ਮੇਰੀ ?'

ਫਕੀਰ—'ਆਪ ਦੀ, ਮੇਰੀ ਤਾਂ ਮੁਰਾਦ ਲੋਕ ਸੇਵਾ ਹੈ, ਤੁਸਾਂ ਨੂੰ ਪੋਤਰਾ

ਮਿਲੇਗਾ।'

ਵਿਧਵਾ—'ਤੁਸਾਂ ਦਾ ਮੂੰਹ ਮਿੱਠਾ ਕਰਾਵਾਂ।'

ਫਕੀਰ—'ਮਿੱਠਾ.....ਜ਼ਰੂਰ। ਜਦੋਂ ਮੈਂ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਿਆ, ਖੁਦਾ ਦੇ ਹੁਕਮ ਨਾਲ ਉਸ ਦਾ ਸੇਵਕ (ਫਰਿਸ਼ਤਾ) ਭੰਗ ਦਾ ਭਰਿਆ ਪਿਆਲਾ ਦਰਗਾਹੋਂ ਲਿਆ ਕੇ ਮੇਰੇ ਅੱਗੇ ਰੱਖ ਗਿਆ।'

ਫਕੀਰ—'ਤੁਸਾਂ ਦੇ ਪੀਣ ਲਈ। ਪੰਜ ਪੋਤਰਿਆਂ ਦੀ ਪ੍ਰਾਪਤੀ ਤੇ ਬਹਿਸ਼ਤ ਤੁਸਾਂ ਜੋ ਸੇਵਾ ਕੀਤੀ, ਭਰੋਸਾ ਕੀਤਾ, ਖੁਦਾ ਤੁਸਾਂ ਪਰ ਮਿਹਰਬਾਨ ਹੋ ਗਿਆ।'

ਵਿਧਵਾ—'ਸਭ ਆਪ ਦੀ ਮਿਹਰ ਸਦਕਾ ਹੋਇਆ। ਇਹੋ ਮੇਰੀ ਇੱਛਾ ਹੈ ਪੋਤਰੇ ਹੋਣ। ਮੇਰਾ ਪੁੱਤਰ ਇਕੱਲਾ ਨਾ ਰਹੇ। ਉਸ ਦੇ ਸਾਥੀ ਆਉਣ। ਜਾਣਦੇ ਜੇ ਆਪਣਿਆਂ ਤੋਂ ਬਿਨਾਂ ਕੋਈ ਸੱਚਾ ਸਾਥੀ ਨਹੀਂ ਬਣਦਾ। ਆਪਣਾ ਖੂਨ ਹੀ ਜਨਮ ਮਰਨ ਦਾ ਸਾਥੀ ਹੈ।'

ਫਕੀਰ—'ਸੋਲ੍ਹਾਂ ਆਨੇ ਸੱਚ।'

ਫਕੀਰ ਨੇ ਵਿਧਵਾ ਦੀ ਸੱਚੀ ਸ਼ਰਧਾ ਤੋਂ ਨਾਜਾਇਜ਼ ਲਾਭ ਉਠਾਉਣ ਦਾ ਜਤਨ ਕੀਤਾ। ਉਹ ਫਕੀਰ ਨੂੰ ਖੁਦਾ ਦਾ ਸੱਚਾ ਦੂਤ ਸਮਝਦੀ ਸੀ। ਉਹ ਤਾਂ ਫਕੀਰ ਨਾਲੋਂ ਅਗੇ ਚਲੀ ਗਈ ਸੀ। ਉਸ ਨੇ ਭੰਗ ਦਾ ਪਿਆਲਾ ਗਟਾ ਗਟ ਪੀ ਲਿਆ ਤੇ 'ਅੱਲਾ ਤਾਲਾ ਦਾ ਫਜ਼ਲ ਹੋਏ' ਜ਼ਬਾਨੋਂ ਆਖਿਆ।

ਭੰਗ ਦੇ ਵਿਚ ਧਤੂਰਾ ਪਾਇਆ ਸੀ, ਤਾਂ ਕਿ ਵਿਧਵਾ ਗੁੰਮ-ਸੁੰਮ ਹੋ ਜਾਏ। ਫਕੀਰ ਹੱਥ ਰੰਗ ਲਵੇ।

ਵਿਧਵਾ ਨੂੰ ਭੰਗ ਪਿਲਾ ਕੇ ਫਕੀਰ ਨੇ ਗਿਆਨ ਚਰਚਾ ਸ਼ੁਰੂ ਕਰ ਦਿਤੀ। ਇਸ ਖਿਆਲ ਨਾਲ ਵਿਧਵਾ ਨੂੰ ਭੰਗ ਦਾ ਨਸ਼ਾ ਹੋ ਜਾਏ, ਉਹ ਬੇਸੁਰਤ ਹੋ ਕੇ ਮੰਜੇ ਉਤੇ ਡਿੱਗ ਪਵੇ ਤੇ ਫਕੀਰ ਆਪਣਾ ਕੰਮ ਕਰੇ।

ਪਰ ਵਿਧਵਾ ਦੇ ਦਿਲ ਦਿਮਾਗ ਤੇ ਸਰੀਰ ਉਤੇ ਭੰਗ ਨੇ ਅਸਰ ਘਟ ਕੀਤਾ। ਉਸ ਦੀ ਭਗਤੀ ਸੱਚੀ ਸੀ। ਫਕੀਰ ਕੱਚਾ ਸੀ ਬੇਈਮਾਨ। ਖੁਦਾ ਨੇ ਵਿਧਵਾ ਦਾ ਪੱਖ ਲਿਆ। ਉਹ ਅਜੇ ਬੇਸੁਰਤ ਨਹੀਂ ਸੀ ਹੋਈ ਕਿ ਵਿਧਵਾ ਦੀ ਭੈਣ ਆਪਣੇ ਚਾਰ ਬੱਚਿਆਂ ਸਮੇਤ ਆ ਪੁਜੀ। ਉਸ ਨੂੰ ਵੇਖ ਕੇ ਫਕੀਰ

ਦੇ ਸਿਰ ਪਾਣੀ ਪੈ ਗਿਆ। ਉਹ ਘਬਰਾ ਕੇ ਉਠ ਬੈਠਾ। ਛੇਤੀ ਨਾਲ ਆਪਣੇ
ਤੱਖੀਏ ਵਲ ਚਲਿਆ ਗਿਆ।

ਵਿਧਵਾ ਦੀ ਭੈਣ ਨੇ ਫਕੀਰ ਦਾ ਤੇ ਉਸਦੀ ਭੈਣ ਦਾ ਇਕੱਲਿਆਂ ਬੈਠਣਾ
ਕੋਈ ਚੰਗਾ ਅਨੁਭਵ ਨਾ ਕੀਤਾ। ਅੱਗੇ ਉਹ ਲੋਕਾਂ ਦੀਆਂ ਗੱਲਾਂ ਸੁਣ ਚੁਕੀ
ਸੀ ਕਿ ਉਸਦੀ ਵਿਧਵਾ ਭੈਣ ਨੇ ਫਕੀਰ ਨਾਲ ਪਿਆਰ ਪਾ ਲਿਆ ਹੈ, ਰਾਤ
ਬਰਾਤੇ ਤੇ ਦਿਨੇ ਵੇਲੇ ਕੁਵੇਲੇ ਉਹ ਤੱਖੀਏ ਜਾਂਦੀ ਸੀ ਤੇ ਫਕੀਰ ਵੀ ਘਰ
ਆਉਂਦਾ ਸੀ। ਹੁਣ ਜਦੋਂ ਅੱਖੀਂ ਦੇਖ ਲਿਆ ਤਾਂ ਲੋਹਾ ਲਾਖੀ ਹੋ ਗਈ।
ਉਹ ਗੁੱਸੇ ਹੋਈ, ਵਿਧਵਾ ਨੇ ਉੱਤਰ ਦਿਤਾ, ਤੂੰ ਆ ਗਈ ਭਲਾ ਹੋਇਆ,
ਅੱਜ ਮੈਨੂੰ ਅਨੁਭਵ ਹੋ ਰਿਹਾ ਹੈ ਕਿ ਕੋਈ ਵੱਡਾ ਕਾਰਾ ਹੋਣ ਵਾਲਾ ਸੀ।
ਮੇਰਾ ਦਿਲ ਆਖੀ ਜਾਂਦਾ ਹੈ ਫਕੀਰ ਚੋਰ ਹੈ। ਤੇਰੇ ਨਾਲ ਧੋਖਾ ਹੋ ਰਿਹਾ ਹੈ।
ਤੇਰੀ ਭਗਤੀ ਪ੍ਰਮਾਤਮਾ ਨੂੰ ਭਾ ਗਈ ਹੈ, ਪੱਤਰਾ ਹੋਏਗਾ। ਫਕੀਰ ਨੇ ਤੈਨੂੰ
ਜ਼ਹਿਰ ਦਿਤੀ ਹੈ।

ਅਗਲੇ ਦਿਨ ਪਤਾ ਲਗਾ ਕਿ ਫਕੀਰ ਤਖੀਆ ਛੱਡ ਕੇ ਕਿਧਰੇ ਚਲਿਆ
ਗਿਆ। ਕਈਆਂ ਕੋਲੋਂ ਮਾਇਆ ਲੈ ਗਿਆ। ਉਹ ਲਾਲਚੀ ਤੇ ਪਾਖੰਡੀ
ਸੀ।

ਤੀਸਰੇ ਦਿਨ ਪਤਾ ਲਗਾ ਕਿ ਰਾਤ ਨੂੰ ਰਾਹੇ ਜਾਂਦੇ ਨੂੰ ਡਾਕੂ ਮਿਲੇ ਉਹਨਾਂ
ਨੇ ਮਾਰ ਦਿਤਾ ਤੇ ਮਾਲ ਖੋਹ ਲਿਆ। ਤੀਸਰੇ ਦਿਨ ਸ਼ਾਮ ਨੂੰ ਲਾਸ਼ ਨਾਲ
ਦੇ ਪਿੰਡ ਆ ਗਈ। ਪੁਲਿਸ ਨੇ ਲਾਸ਼ ਉਤੇ ਕਬਜ਼ਾ ਕਰ ਲਿਆ ਤੇ ਪੂਰੇ
ਸਾਲ ਪਿਛੋਂ ਵਿਧਵਾ ਦੀ ਨੂੰਹ ਦੇ ਘਰ ਮੁੰਡਾ ਹੋਇਆ। ਉਹ ਤਸਬੀ ਲੈ ਕੇ
ਖੁਦਾ ਦੀ ਬੰਦਗੀ ਕਰਨ ਲਗ ਪਈ। ਮਨ ਦੀਆਂ ਸਾਰੀਆਂ ਵਾਸ਼ਨਾਵਾਂ
ਤਿਆਗ ਦਿਤੀਆਂ।

ਉਸ ਨੂੰ ਖੁਦਾ ਦੇ ਦੀਦਾਰ ਹੋਣ ਲਗੇ ਤੇ ਉੱਚ-ਕੋਟੀ ਦੀ ਫਕੀਰਨੀ
(ਸੰਤਨੀ) ਬਣ ਗਈ।

'ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ।' ਦਾ ਬਚਨ ਸੱਚ ਹੋਇਆ।
ਜਿਹੜਾ ਵੀ ਪ੍ਰਮਾਤਮਾ (ਖੁਦਾ) ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਉਹ

ਮਨਸੂਰ ਵਾਂਗ ਸੂਲੀ ਉਤੇ ਚੜ੍ਹ ਕੇ ਵੀ ਆਪਣੇ ਪਿਆਰੇ ਦੇ ਦਰਸ਼ਨ ਕਰਦਾ ਹੈ ਅਨਲਹੱਕ ਦਾ ਨਾਅਰਾ ਲਾਉਂਦਾ ਹੈ। ਉਸ ਦੀਆਂ ਮਨੋ ਕਾਮਨਾ ਪੂਰੀਆਂ ਹੁੰਦੀਆਂ ਹਨ।

ਦੂਸਰੇ ਪਾਸੇ ਬਾਬਾ ਫਰੀਦ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ—

*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥*

ਭਾਵ—ਜਿਨ੍ਹਾਂ ਜੀਵਾਂ ਨੂੰ ਕਰਤਾ ਕਰਤਾਰ ਯਾਦ (ਚੇਤੇ) ਨਹੀਂ ਰਹਿੰਦਾ, ਮਨ ਮਰਜ਼ੀ ਨਾਲ ਚਲਦੇ ਹਨ। ਮਾਇਆ ਦੀ ਪ੍ਰੇਰਨਾ ਕਾਰਨ ਸੰਤ ਮਾਰਗ ਦਾ ਤਿਆਗ ਕਰ ਕੇ ਸ਼ੈਤਾਨੀ ਰਾਹ ਤੇ ਚਲਦੇ ਹਨ, ਉਹ ਧਰਤੀ ਉਤੇ ਵਾਧੂ ਭਾਰ ਹਨ। ਉਹਨਾਂ ਦਾ ਕਰਤਾਰ ਦੀ ਰਚਨਾ ਨਾਲ ਕੋਈ ਹਿਤ ਨਹੀਂ ਹੁੰਦਾ।

ਜਿਹੜੇ ਪ੍ਰਮਾਤਮਾ ਨੂੰ ਚੇਤੇ ਨਹੀਂ ਰਖਦੇ ਉਹ ਖੁਦਗਰਜ਼ ਹੁੰਦੇ ਹਨ। ਆਪਣੇ ਆਪ ਵਾਸਤੇ ਜੀਉਂਦੇ ਤੇ ਧੰਦੇ ਕਰਦੇ ਹਨ। ਦੂਸਰੇ ਨੂੰ ਕੁਝ ਨਹੀਂ ਸਮਝਦੇ। ਜਿਵੇਂ ਚੋਰ ਚੋਰੀ ਕਰਨ ਲੱਗਾ ਕਦੀ ਅਗਲੇ ਦੀ ਬਾਬਤ ਨਹੀਂ ਸੋਚਦਾ ਕਿ ਇਸ ਦਾ ਮਾਲ ਲੈ ਗਿਆ ਤਾਂ ਇਹ ਸਵੇਰੇ ਕੀ ਕਰੇਗਾ ? ਡਾਕੂ, ਠੱਗ, ਜੇਬ ਕਤਰੇ ਆਦਿਕ ਕਦੀ ਕਿਸੇ ਦਾ ਭਲਾ ਨਹੀਂ ਤਕਦੇ। ਇਸੇ ਤਰ੍ਹਾਂ ਦੁਰਾਚਾਰੀ ਪੁਰਖ ਧਰਤੀ ਤੇ ਭਾਰ ਹੈ ਕਿਉਂਕਿ ਕੋਹੜ ਖਿਲਾਰਦਾ ਹੈ। ਵੱਡੇ ਵੱਡੇ ਰਾਜੇ, ਸ਼ਾਹੂਕਾਰ ਤੇ ਕਈ ਸੈਨਿਕ ਜਰਨੈਲ ਐਸੇ ਹੋਏ ਹਨ, ਜਿਹੜੇ ਆਪਣੇ ਕੁਕਰਮਾਂ ਕਰਕੇ ਮਸ਼ਹੂਰ ਹਨ। ਉਨ੍ਹਾਂ ਦੀ ਪਰਜਾ ਬਹੁਤ ਦੁਖੀ ਰਹੀ। ਜਿਵੇਂ ਕਾਰੂ ਬਾਦਸ਼ਾਹ ਸੀ। ਪਰਜਾ ਦੇ ਕਾਰੋਬਾਰ ਦੇ ਵਿਚਾਲੇ ਜੀਵਨ ਲੋੜਾਂ ਦੀ ਪੂਰਤੀ ਵਾਸਤੇ ਆਪ ਹੀ ਸੋਨੇ ਚਾਂਦੀ ਦਾ ਰੁਪਿਆ ਚਲਾਇਆ। ਰੁਪਏ ਦੀ ਜੀਵਨ ਸਾਂਝ ਹੈ, ਪਰ ਮੂਰਖ ਤੇ ਬੇ-ਪੀਰੇ ਬਾਦਸ਼ਾਹ ਨੇ ਲੋਕਾਂ ਕੋਲੋਂ ਰੁਪਿਆ ਖੋਹ ਕੇ ਆਪਣੇ ਖਜਾਨੇ ਚਾਲੀ ਗੰਜ ਜੋੜ ਲਏ। ਕਿਸੇ ਕੋਲ ਰੁਪਿਆ ਨਾ ਰਹਿਣ ਦਿੱਤਾ। ਲੋਕਾਂ ਦਾ ਜੀਵਨ ਤੰਗ ਹੋ ਗਿਆ, ਚੀਜ਼ਾਂ ਨਾਲ ਚੀਜ਼ਾਂ ਵਟਾ ਕੇ ਜੀਵਨ ਨਿਰਬਾਹ ਕਰਨ ਲਗੇ।

ਇਕ ਵਿਧਵਾ ਦਾ ਪੁੱਤਰ ਸੀ। ਉਸ ਨੇ ਸ਼ਾਹੀ ਢੰਡੋਰਾ ਸੁਣਿਆ, ਜਿਸ ਕੋਲ ਇਕ ਰੁਪਿਆ ਹੋਵੇ ਉਹ ਸੁੰਦਰ ਲੜਕੀ ਨਾਲ ਸ਼ਾਦੀ ਕਰ ਸਕਦਾ ਹੈ।

ਭੋਲਾ ਲੜਕਾ ਆਪਣੀ ਮਾਂ ਕੋਲ ਗਿਆ ਤੇ ਆਖਣ ਲੱਗਾ, 'ਮਾਂ ਜੇ ਇਕ ਰੁਪਿਆ ਹੋਵੇ ਤਾਂ ਮੇਰਾ ਵਿਆਹ ਹੋ ਸਕਦਾ ਹੈ।'

ਮਾਂ—'ਪੁੱਤਰ ਕਾਰੂ ਬਾਦਸ਼ਾਹ ਦਾ ਰਾਜ ਹੈ, ਰੁਪਿਆ ਕਿਥੇ ? ਉਸ ਨੇ ਆਨੇ ਬਹਾਨੇ ਸਾਰੇ ਰੁਪਏ ਖਿਚ ਲਏ ਹਨ।'

ਪੁੱਤਰ—'ਮਾਂ ! ਰੁਪਿਆ ਜਰੂਰ ਚਾਹੀਦਾ ਹੈ, ਸੁੰਦਰ ਵਹੁਟੀ ਮਿਲਦੀ ਹੈ।'

ਮਾਂ—'ਪੁੱਤਰ ਜਦੋਂ ਤੇਰਾ ਬਾਪ ਮਰਿਆ ਸੀ, ਤਦੋਂ ਉਸਨੂੰ ਦਫਨਾਉਣ ਵੇਲੇ ਇਕ ਰੁਪਿਆ ਉਸ ਦੇ ਮੂੰਹ ਵਿਚ ਰਖਿਆ ਸੀ। ਕਬਰ ਪੁੱਟ ਕੇ ਉਸ ਦੇ ਵਿਚੋਂ ਰੁਪਿਆ ਕੱਢ ਕੇ ਵਿਆਹ ਕਰਾ ਲੈ।'

ਮੁੰਡਾ ਗਿਆ, ਕਬਰ ਪੁੱਟੀ ਤੇ ਬਾਪ ਦੀ ਲਾਸ਼ ਦੇ ਮੂੰਹ ਵਿਚੋਂ ਰੁਪਿਆ ਕਢਿਆ ਤੇ ਕਾਰੂ ਦੇ ਦਰਬਾਰ ਵਿਚ ਹਾਜਰ ਹੋਇਆ। ਕਾਰੂ ਨੇ ਉਸ ਕੋਲੋਂ ਰੁਪਿਆ ਲਿਆ ਤੇ ਪੁਛਿਆ ਕਿ ਉਸ ਨੇ ਕਿਥੋਂ ਲਿਆਂਦਾ ਹੈ ? ਮੁੰਡੇ ਨੇ ਦਸਿਆ ਕਿ ਉਸ ਨੇ ਆਪਣੇ ਬਾਪ ਦੀ ਕਬਰ ਵਿਚੋਂ ਪ੍ਰਾਪਤ ਕੀਤਾ ਹੈ ਤਾਂ ਕਾਰੂ ਨੇ ਕਬਰਾਂ ਪੁਟਾ ਕੇ, ਮੁਰਦਿਆਂ ਦੇ ਮੂੰਹੋਂ ਰੁਪਏ ਕੱਢ ਲਏ। ਐਸਾ ਲਾਲਚੀ ਸੀ, ਕਾਰੂ ਬਾਦਸ਼ਾਹ।

ਪਰ ਜਦੋਂ ਇਕ ਪ੍ਰਮਾਤਮਾ-ਭਗਤ ਦਰਵੇਸ਼ ਨੇ ਆਖਿਆ ਕਿ ਇਕ ਸੂਈ ਲੈ.....ਇਹ ਅਗਲੇ ਜਨਮ ਲਵਾਂਗਾ। ਕਾਰੂ ਮੂਰਖ ਨੇ ਸੂਈ ਰੱਖ ਲਈ, ਪਰ ਜਦੋਂ ਮਲਿਕਾ (ਪਤਨੀ) ਨਾਲ ਗੱਲ ਕੀਤੀ ਕਿ ਇਕ ਬੁੱਢੇ ਬੰਦੇ ਨੇ ਮੈਨੂੰ ਸੂਈ ਦਿਤੀ ਹੈ ਅਮਾਨਤ ਰੱਖਣ ਲਈ। ਉਹ ਸੂਈ ਅਗਲੇ ਜਨਮ ਵਿਚ ਲਵੇਗਾ। ਇਹ ਸਾਂਭ ਕੇ ਰਖਣੀ ਹੈ।

ਮਲਿਕਾ ਕੁਝ ਸਿਆਣੀ ਸੀ, ਉਸ ਨੇ ਆਖਿਆ, 'ਮਰਨ ਸਮੇਂ ਕੋਈ ਚੀਜ ਨਾਲ ਨਹੀਂ ਜਾਂਦੀ। ਸਰੀਰ ਇਥੇ ਰਹਿ ਜਾਂਦਾ ਹੈ। ਰੂਹ ਉੱਡ ਕੇ ਚਲੀ ਜਾਂਦੀ ਹੈ, ਪ੍ਰਮਾਤਮਾ ਅਗੇ ਹਿਸਾਬ ਦੇਣ ਲਈ। ਸੂਈ ਕਿਵੇਂ ਚਲੀ ਜਾਏਗੀ। ਇਥੇ ਹੀ ਰਹਿ ਜਾਣੀ ਹੈ।'

ਇਹ ਸੁਣ ਕੇ ਕਾਰੂ ਬਾਦਸ਼ਾਹ ਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਉਹ ਸੁੱਤਾ ਜਾਗਿਆ ਹੋਵੇ। ਇਕ ਲੰਮੀ ਨੀਂਦ ਤੋਂ ਸੁੱਤਾ ਉਠਿਆ। 'ਫਿਰ ਚਾਲੀ ਗੰਜ

ਧਨ ਕਾ ਕੀ ਬਣੇਗਾ ?' ਉਸ ਨੇ ਪੁਛਿਆ ।

ਮਲਿਕਾ—'ਇਥੇ ਖਜ਼ਾਨੇ ਵਿਚ ਰਹਿ ਜਾਏਗਾ । ਆਪਣੇ ਪੁੱਤਰ ਇਸ ਨੂੰ ਮੁੜ ਧਰਤੀ ਉਤੇ ਖਿਲਾਰ ਦੇਣਗੇ ।'

ਕਾਰੂ—'ਧਰਤੀ ਉਤੇ ਖਿਲਾਰ ਦੇਣਗੇ ?'

ਮਲਿਕਾ—'ਹਾਂ, ਲੋਕਾਂ ਵਿਚ ਵੰਡ ਦੇਣਗੇ । ਪਰਜਾ ਵਿਚ ਮੁੜ ਰੁਪਿਆ ਖਿਲਰ ਜਾਏਗਾ ।'

ਕਾਰੂ—'ਮੇਰੇ ਜੋੜਨ ਦਾ ਕੀ ਲਾਭ ?'

ਮਲਿਕਾ—'ਨਿੰਦਾ, ਵੈਰ, ਸਰਾਪ । ਸਵੇਰੇ ਉਠਦੇ ਤੇ ਰਾਤ ਨੂੰ ਸੌਣ ਲਗੇ ਤੁਸਾਂ ਨੂੰ ਲੋਕ ਗਾਲ੍ਹਾਂ ਕਢਦੇ ਹਨ ।'

ਕਾਰੂ—'ਮੈਨੂੰ ਗਾਲ੍ਹਾਂ ਕਢਦੇ ਹਨ ?'

ਮਲਿਕਾ—'ਜਰੂਰ ਗਾਲ੍ਹਾਂ ਕਢਦੇ ਹਨ, ਕਿਉਂ ਉਹਨਾਂ ਕੋਲੋਂ ਤੁਸਾਂ ਸੋਨਾ, ਚਾਂਦੀ ਖੋਹ ਲਿਆ ਹੈ ।'

ਕਾਰੂ—'ਮੈਂ ਤਾਂ ਕਿਸੇ ਕੋਲੋਂ ਗਾਲ੍ਹ ਨਹੀਂ ਸੁਣੀ ।'

ਮਲਿਕਾ—'ਤੁਸਾਂ ਦੇ ਮੂੰਹ ਤੇ ਗਾਲ੍ਹ ਕਿਵੇਂ ਕੱਢਣ, ਤੁਸਾਂ ਮਰਵਾ ਦੇਣਾ ਹੋਇਆ ।'

ਕਾਰੂ—'ਕੀ ਕਰੀਏ ? ਬਦਨਾਮੀ ਨਿੰਦਾ ਪਿਛੋਂ ਜਸ ਹੋਏ ।'

ਮਲਿਕਾ—'ਉਸੇ ਬੁੱਢੇ ਬਜ਼ੁਰਗ ਕੋਲ ਜਾਉ ਜਿਸ ਨੇ ਸੂਈ ਦਿਤੀ ਹੈ । ਸੂਈ ਮੋੜ ਆਉ ਤੇ ਲੋਕਾਂ ਦੀ ਬਦ-ਦੁਆਈਂ ਖੁਦਾ ਅਗੇ ਅਰਦਾਸਾਂ ਕਰਨ ਨਾਲ ਇਹ ਬਜ਼ੁਰਗ ਜਰੂਰ ਖੁਦਾਈ ਫਰਿਸ਼ਤਾ ਆਇਆ ਹੋਏਗਾ । ਮਨੁੱਖ ਦਾ ਰੂਪ ਧਾਰਨ ਕਰ ਕੇ । ਪਰਜਾ ਵਿਚ ਤਾਂ ਇਹ ਹਾਹਾਕਾਰ ਹੋ ਰਹੀ ਹੈ ਤੁਸੀਂ ਤਾਂ ਕੋਈ ਗੱਲ ਸੁਣਦੇ ਹੀ ਨਹੀਂ ਸੀ । ਰੁਪਿਆ ਤੇ ਮੋਹਰਾਂ ਦੀਆਂ ਥੈਲੀਆਂ ਦੇਖ ਦੇਖ ਕੇ ਹੀ ਖੁਸ਼ ਹੁੰਦੇ ਰਹੇ । ਨਾ ਮੇਰੇ ਨਾਲ ਪਿਆਰ ਦੀ ਗੱਲ, ਨਾ ਪੁੱਤਰਾਂ ਨਾਲ ਹਿਤ ਚਾਅ । ਬਸ ਰੁਪਿਆ ਰੁਪਿਆ ।'

ਮਲਿਕਾ ਦੀਆਂ ਸੱਚੀਆਂ ਗੱਲਾਂ ਸੁਣ ਕੇ ਕਾਰੂ ਬਾਦਸ਼ਾਹ ਨੂੰ ਗਿਆਨ ਹੋਇਆ । ਉਹ ਦਰਬਾਰ ਵਿਚ ਗਿਆ ਤੇ ਉਸ ਨੇ ਸੂਈ ਦੇਣ ਵਾਲੇ ਮਹਾਂ

ਪੁਰਖ ਨੂੰ ਸੱਦਿਆ ।

ਮਹਾਂ ਪੁਰਖ ਵੱਲ ਜਦੋਂ ਕਾਰੂ ਨੇ ਤੱਕਿਆ ਤਾਂ ਉਹ ਡਰ ਗਿਆ । ਉਸ ਨੂੰ ਮਹਾਂ ਪੁਰਖ ਅਨੋਖਾ ਹੀ ਨਿਰਭੈ ਤੇ ਨਿਰਵੈਰ ਨਜ਼ਰ ਆਇਆ ।

ਕਾਰੂ—'ਮੈਂ ਇਹ ਸੂਈ ਅਮਾਨਤ ਨਹੀਂ ਰਖ ਸਕਦਾ।'

ਮਹਾਂਪੁਰਖ—'ਕਿਉਂ ਨਹੀਂ ਰੱਖ ਸਕਦਾ ?'

ਕਾਰੂ—'ਸੁਣਿਆ ਹੈ ਮੋਇਆਂ ਨਾਲ ਕੁਝ ਨਹੀਂ ਜਾਂਦਾ । ਸੂਈ ਕਿਵੇਂ ਜਾਏਗੀ ?'

ਮਹਾਂਪੁਰਖ—'ਚਾਲੀ ਗੰਜ ਧਨ ਕਿਵੇਂ ਨਾਲ ਜਾਏਗਾ ?'

ਕਾਰੂ ਨੂੰ ਮਲਿਕਾ ਨੇ ਗਿਆਨ ਕਰਵਾਇਆ ਸੀ। ਬੋਲਿਆ ਨਹੀਂ ਜਾਏਗਾ।

ਮਹਾਂਪੁਰਖ—'ਕੀ ਨਾਲ ਜਾਂਦਾ ਹੈ?'

ਕਾਰੂ—'ਜੀ ਮੈਨੂੰ ਕੁਝ ਪਤਾ ਨਹੀਂ ਨਾਲ ਕੀ ਜਾਂਦਾ ਹੈ।'

ਮਹਾਂਪੁਰਖ—'ਨਾਲ ਜਾਂਦੇ ਹਨ ਦੁਨੀਆਂ ਵਿਚ ਕੀਤੇ ਕਰਮ । ਹੋਰ ਕੁਝ ਨਾਲ ਨਹੀਂ ਜਾਂਦਾ । ਕਰਮ ਤੇਰੇ ਮਾੜੇ ਹਨ, ਹਰ ਘਰ ਵਿਚ ਤੇਰੀ ਨਿੰਦਾ ਹੈ। ਕਈਆਂ ਮਾਵਾਂ ਦੇ ਪੁੱਤਰ ਦਵਾਈ ਨਾ ਮਿਲਣ ਕਰਕੇ ਮਰ ਗਏ । ਮਾਵਾਂ ਰੋ ਕੁਰਲਾ ਰਹੀਆਂ ਹਨ।'

ਕਾਰੂ—'ਕੀ ਕਰਾਂ ?'

ਮਹਾਂਪੁਰਖ—'ਧਨ ਵੰਡ ਦੇ, ਭੁਖਿਆਂ ਲਈ ਸਦਾ ਵਰਤ ਲਾ, ਨੰਗਿਆਂ ਨੂੰ ਕਪੜਾ ਖਰੀਦ ਕੇ ਵੰਡ । ਪੂਰੀਆਂ ਤਨਖਾਹੀਂ ਦੇ । ਪਰਜਾ ਦੇ ਭਲੇ ਦੇ ਕੰਮ ਕਰ, ਸਾਰੇ ਦਾਨੀ ਤੇ ਪ੍ਰਉਪਕਾਰੀ ਹਾਤਮਤਾਈ ਵਰਗਾ ਬਾਦਸ਼ਾਹ ਆਖਣ ਲਗ ਪੈਣਗੇ । ਸਲਾਮਾਂ ਕਰਨਗੇ ਅਤੇ ਜਸ ਕਰਨਗੇ । ਪਰਜਾ ਖੁਸ਼ ਹੋਣ ਨਾਲ ਪ੍ਰਮਾਤਮਾ ਖੁਸ਼ ਹੋਏਗਾ।'

ਕਾਰੂ ਨੂੰ ਸਮਝਾਉਣ ਲਈ ਪ੍ਰਮਾਤਮਾ ਨੇ ਦੁਖੀ ਜੀਵਾਂ ਦੀਆਂ ਪੁਕਾਰਾਂ ਸੁਣ ਕੇ ਮਹਾਂਪੁਰਖ ਨੂੰ ਭੇਜਿਆ ਸੀ, ਕਾਰੂ ਨੂੰ ਗਿਆਨ ਹੋ ਗਿਆ । ਉਹ ਧਰਤੀ ਉਤੇ ਜੋ ਭਾਰ ਸੀ ਤਾਂ ਮੁੜ ਗੁਲਾਬ ਦੇ ਫੁਲ ਬਣ ਗਿਆ । ਬੁਰੇ ਅਮਲ ਨਿੰਦਾ ਕਰਾਉਂਦੇ ਹਨ ਤੇ ਸ਼ੁਭ ਅਮਲ ਜਸ।

ਬਾਬਾ ਫਰੀਦ ਜੀ ਅਗੇ ਫੁਰਮਾਉਂਦੇ ਹਨ—

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥*

ਬਾਬਾ ਜੀ ਆਖਦੇ ਹਨ ਕਿ ਪ੍ਰਮਾਤਮਾ ਜਿਸ ਉਤੇ ਕ੍ਰਿਪਾ ਕਰੇ, ਉਸ ਨੂੰ ਆਪਣੀ ਭਗਤੀ ਵਲ ਲਾਉਂਦਾ ਹੈ। ਉਹ ਪੂਰੇ ਭਗਤ ਬਣਦੇ ਹਨ ਤੇ ਪ੍ਰਮਾਤਮਾ ਦੇ ਦਰਬਾਰ ਵਿਚ ਸਤਿਕਾਰੇ ਜਾਂਦੇ ਹਨ। ਐਸੇ ਮਹਾਂਪੁਰਖਾਂ (ਭਗਤਾਂ) ਦੀ ਵਡਿਆਈ ਕਰਦਾ ਹੈ ਤੇ ਉਹ ਮਾਤਾ ਵੀ ਧੰਨ ਹੁੰਦੀ ਹੈ, ਜਿਸ ਨੇ ਐਸੇ ਭਗਤ ਨੂੰ ਜਨਮ ਦਿੱਤਾ ਹੁੰਦਾ ਹੈ। ਉਹਦਾ ਜੀਵਨ ਸਫਲ ਹੈ। ਸੰਤ ਮਾਰਗ ਤੇ ਤੁਰਨ ਵਾਲੇ ਸਾਰੇ ਸਫਲ ਹਨ। ਜਿਸ ਦਾ ਜਸ ਨਹੀਂ, ਜਿਹੜਾ ਪਰਉਪਕਾਰੀ ਨਹੀਂ, ਉਹ ਜੀਵਨ ਵਿਚ ਅਸਫਲ ਹੈ।

*ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥*
*ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥*

ਬਾਬਾ ਫਰੀਦ ਜੀ ਪ੍ਰਮਾਤਮਾ ਨੂੰ ਸੰਬੋਧਨ ਕਰ ਕੇ ਉਸ ਦੀ ਵਡਿਆਈ ਕਰਦੇ ਹਨ ਕਿ 'ਹੇ ਪ੍ਰਮਾਤਮਾ! ਤੂੰ ਹਰ ਇਕ ਦੇ ਪਾਲਣ ਵਾਲਾ ਹੈਂ, ਤੇਰਾ ਅੰਤ ਕੋਈ ਨਹੀਂ ਪਾ ਸਕਦਾ। ਉਸੇ ਤਰ੍ਹਾਂ ਜਿਵੇਂ ਤੇਰੀ ਰਚਨਾ ਜਲ, ਥਲ ਤੇ ਅਕਾਸ਼ ਪੁਲਾੜ ਦਾ ਅੰਤ ਨਹੀਂ। ਆਪ ਦੀ ਅਗੰਮਤਾ ਦੀ ਸਚਾਈ ਨੂੰ ਜਿਨ੍ਹਾਂ ਨੇ ਸਮਝ ਲਿਆ ਹੈ, ਮੈਂ ਉਹਨਾਂ ਦਾ ਐਨਾ ਸਤਿਕਾਰ ਕਰਾਂ ਕਿ ਉਹਨਾਂ ਦੇ ਪੈਰ ਚੁੰਮਾਂ, ਮੂੰਹ ਚੁੰਮਾਂ, ਭਾਵ ਕਿ ਤੇਰੇ ਭਗਤਾਂ ਦਾ ਸੇਵਕ ਬਣਾਂ। ਹੇ ਪ੍ਰਮਾਤਮਾ! ਮੈਨੂੰ ਤੇਰਾ ਆਸਰਾ ਹੈ, ਤੂੰ ਮੇਰੀ ਹਰ ਪ੍ਰਕਾਰ ਦੀ ਰਖਿਆ ਕਰਦਾ ਹੈ। ਸਭ ਤੇਰੀ ਬਖਸ਼ਿਸ਼ ਹੈ। ਫਰੀਦ ਨੂੰ ਭਗਤੀ ਦੀ ਖੈਰ ਬਖਸ਼ੋ। ਇਹੋ ਮੰਗ ਹੈ। ਹੋਰ ਸੰਸਾਰ ਵਿਚ ਤੇਰਾ ਦਿਤਾ ਬਹੁਤ ਕੁਝ ਹੈ।'

# ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ

ਆਸਾ ॥ ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥ ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ ਰਹਾਉ ॥ ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥੨॥ ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥ ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥ ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥ ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥ ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥ ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥ ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥

ਭਾਵ ਅਰਥ—ਮਨੁੱਖ ਮਾਇਆ ਦਾ ਪ੍ਰੇਰਿਆ ਹੋਇਆ, ਝੂਠ ਨੂੰ ਸੱਚ ਆਖਦਾ ਹੈ ਤੇ ਸੱਚ ਬੋਲਣ ਦੀ ਥਾਂ ਝੂਠ ਬੋਲਣ ਨੂੰ ਭਲਾ ਸਮਝਦਾ ਹੈ ਤੇ ਜੀਵਨ ਵਿਚ ਝੂਠ ਦਾ ਹੀ ਪਸਾਰਾ ਹੋ ਗਿਆ ਹੈ। ਇਸ ਬਾਣੀ ਦੇ ਸ਼ਬਦ ਵਿਚ ਸੱਚ ਬੋਲਣ ਦਾ ਉਪਦੇਸ਼ ਦਿੰਦੇ ਹੋਏ ਸੱਚੇ ਬਚਨ ਆਖਦੇ ਹਨ, ਪਹਿਲਾਂ ਉਪਦੇਸ਼ ਦਿੰਦੇ ਹਨ। ਹੇ ਜੀਵ ! ਵਾਹਿਗੁਰੂ ਅੱਲਾ ਨਾਲ ਪਿਆਰ ਕਰ। ਇਹ ਤੇਰਾ ਸਰੀਰ ਸਦਾ ਨਹੀਂ ਰਹਿਣਾ। ਇਸ ਸਰੀਰ ਦੇ ਸੁਖਾਂ ਵਾਸਤੇ ਮਹਿਲ ਉਸਾਰਦਾ ਹੈਂ, ਪਰ ਇਹ ਨਹੀਂ ਸੋਚਦਾ, ਜੋ ਸੱਚ ਹੈ ਕਿ ਅਸਲ ਘਰ ਸਰੀਰ ਜਾਂ ਰੂਹ ਦਾ ਕਬਰ ਹੈ। ਉਸ ਘਰ ਵਿਚ ਇਸ ਨੇ ਖਾਕ ਨਾਲ ਮਿਲ ਜਾਣਾ ਹੈ।

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥

ਮਰਨਾ ਸੱਚ ਹੈ, ਜੀਉਣਾ ਝੂਠ ਹੈ।

ਅੱਜ (ਮਨੁੱਖਾ ਜਨਮ) ਵਿਚ ਵਾਹਿਗੁਰੂ ਨਾਲ ਮਿਲਾਪ ਹੋ ਸਕਦਾ ਹੈ, ਕਿਉਂਕਿ ਪੂਰੇ ਗਿਆਨ ਇੰਦਰੀਆਂ ਨਾਲ ਜੀਵਨ ਮਿਲਿਆ ਹੈ। ਪਰ ਜੇ ਇੰਦਰਿਆਂ (ਕੂੰਜੜੀਆਂ) ਉਤੇ ਕਾਬੂ ਪਾਇਆ ਜਾਏ। ਇਹਨਾਂ ਨੂੰ ਸੰਸਾਰਕ ਵਿਸ਼ਿਆਂ ਰਸਾਂ ਵਲ ਨਾ ਵਧਣ ਦਿਤਾ ਜਾਵੇ। ਭਾਵ ਸੰਜਮ ਦਾ ਨਿਰਮਲ ਜੀਵਨ ਹੋਵੇ। ਕਾਮ ਕ੍ਰੋਧ, ਹਉਮੈ ਤੇ ਲੋਭ ਤੋਂ ਉਪਰ ਜੀਵਨ ਹੋਵੇ। ਮਾਇਆ ਦੇ ਪਦਾਰਥਾਂ ਦੀ ਖਿੱਚ ਤੇਜ ਹੈ। ਰੱਬ ਦੇ ਪਿਆਰ ਦੀ ਘਾਟੀ ਔਖੀ ਤੇ ਖੁਸ਼ਕ ਹੈ।

ਅਗੇ ਫੁਰਮਾਉਂਦੇ ਹਨ, ਜੇ ਪਤਾ ਹੈ ਕਿ ਮਰ ਜਾਣਾ ਹੈ ਤੇ ਮੁੜ ਕੇ ਨਹੀਂ ਆਉਣਾ ਤਾਂ ਝੂਠੀ ਦੁਨੀਆਂ ਪਿਛੇ ਲਗ ਕੇ ਆਪਣਾ ਆਪ ਕਿਉਂ ਗਵਾਈਏ?

ਅਗੇ ਬਾਬਾ ਫਰੀਦ ਜੀ ਬਚਨ ਕਰਦੇ ਹਨ ਇਸ ਜੀਵਨ ਵਿਚ ਸਦਾ ਸੱਚ ਬੋਲਣਾ ਚਾਹੀਦਾ ਹੈ। ਕਦੀ ਝੂਠ ਨਾ ਬੋਲੀਏ। ਧਰਮ ਸੱਚ ਬੋਲਣ ਦਾ ਹੈ ਤੇ ਕਰਮ ਉਹ ਕਰੀਏ ਜਿਹੜਾ ਗੁਰੂ ਦਸੇ। ਮੁਰੀਦ ਚੇਲੇ ਦਾ ਇਹੋ ਧਰਮ ਹੈ। ਗੁਰੂ ਪੀਰ ਦੇ ਦੱਸੇ ਮਾਰਗ ਉਤੇ ਚਲੇ, ਮਨ ਦਾ ਤਿਆਗ ਕਰੇ। ਮਨ ਪਿਛੇ ਜੋ ਚਲਦਾ ਹੈ, ਸੋ ਦੁਖ ਉਠਾਉਂਦਾ ਹੈ।

ਸ਼ਬਦ ਦੇ ਚੌਥੇ ਭਾਗ ਵਿਚ ਹੁਕਮ ਕਰਦੇ ਹਨ, ਸੁੰਦਰ ਜਵਾਨਾਂ ਨੂੰ ਦਰਿਆ ਪਾਰ ਕਰਦਿਆਂ ਦੇਖ ਕਮਜ਼ੋਰਾਂ ਨੂੰ ਚਾਅ ਆਇਆ, ਜਿਸ ਕਾਰਨ ਉਹ ਡੁਬ ਗਏ, ਉਹ ਮਾਰੇ ਗਏ। ਜਿਵੇਂ ਕਾਂਸ਼ੀ ਦੇ ਕਲਵਤਰ (ਆਰੇ) ਨਾਲ ਲੋਕ ਚੀਰੇ ਜਾਂਦੇ ਸਨ। ਭਾਵ ਹੈ ਭਗਤੀ ਕਰਨ ਵਾਲੇ ਤਾਂ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ, ਪਰ ਜਿਹੜੇ ਮਾਇਆ ਦੇ ਪ੍ਰੇਰੇ ਕਮਜ਼ੋਰ ਦਿਲ ਹਨ ਉਹ ਰਹਿ ਜਾਂਦੇ ਹਨ। ਸੰਤ ਤੇ ਫਕੀਰ ਬਣ ਕੇ ਮਾਇਆ ਤੇ ਨਾਰੀ ਰੂਪ ਵਲ ਖਿਚੇ ਹੋਏ ਭਗਤੀ ਤੋਂ ਡਿੱਗ ਪੈਂਦੇ ਹਨ, ਜਿਵੇਂ ਗ੍ਰੰਥਾਂ ਵਿਚ ਕਥਾ ਹੈ ਕਿ ਵਿਸ਼ਵਾ ਮਿੱਤਰ ਰਿਖੀ ਨੂੰ ਦਸ ਵਾਰ ਭਗਤੀ ਕਰਨੀ ਪਈ। ਉਹ ਨਾਰੀ ਦੇ ਰੂਪ ਉਤੇ ਭੁਲ੍ਹ ਜਾਂਦਾ ਰਿਹਾ। ਭਗਤੀ ਭੰਗ ਹੋ ਜਾਂਦੀ ਰਹੀ। ਇੰਦਰ ਦਾ ਤਖ਼ਤ ਜਦੋਂ ਵੀ ਡੋਲਦਾ ਤਦੋਂ ਹੀ ਕਿਸੇ ਨਾ ਕਿਸੇ ਅਪੱਛਰਾਂ ਨੂੰ ਭੇਜਦਾ। ਉਹ ਵਿਸ਼ਵਾ

ਮਿੱਤਰ ਅਗੇ ਨਾਚ ਕਰਦੀ ਤੇ ਆਪਣੇ ਵਲ ਪ੍ਰੇਰਦੀ। ਕਾਮ ਵਾਸ਼ਨਾ ਜਗਾ ਕੇ ਉਸ ਦੀ ਭਗਤੀ ਤਪਸਿਆ ਨੂੰ ਭੰਗ ਕਰ ਦਿੰਦੀ। ਮੁੜ ਆਪਣੇ ਟਿਕਾਣੇ ਆ ਜਾਂਦੀ। ਮਹਾਨ ਰਿਖੀ ਤੇ ਵਿਦਵਾਨ ਹੋਣ ਤੇ ਵੀ ਕਮਜ਼ੋਰੀ ਉਤੇ ਕਾਬੂ ਨਾ ਪਾ ਸਕਿਆ।

ਬਾਬਾ ਫਰੀਦ ਜੀ ਚਰਨ ੫ ਵਿਚ ਆਖਦੇ ਹਨ ਕਿ ਭਾਈ ਸਦਾ ਕੋਈ ਸੰਸਾਰ ਉਤੇ ਜੀਉਂਦਾ ਨਹੀਂ ਰਿਹਾ। ਜੋ ਜਨਮਿਆ ਸੋ ਤੁਰਦਾ ਹੋਇਆ। ਜਿਸ ਥਾਂ ਅਸੀਂ ਬੈਠੇ ਹਾਂ, ਇਥੇ ਹਜ਼ਾਰਾਂ ਲੱਖਾਂ ਬੈਠ ਗਏ। ਜੁਗਾਂ ਤੋਂ ਧਰਤੀ ਆ ਰਹੀ ਹੈ। ਕਈ ਹਿੱਸੇ ਇਸ ਦੇ ਵਸੇ ਤੇ ਕਈ ਉਜੜੇ, ਮੁੜ ਵਸੇ, ਕੌਣ ਲੇਖਾ ਕਰ ਸਕਦਾ ਹੈ ਕੂੜ ਦੇ ਦਾਹਵੇ ਰਾਜਾ ਮਾਨਧਾਤਾ ਵਰਗੇ ਬੰਨ੍ਹ ਗਏ। ਸੁਲੇਮਾਨ ਪੈਗੰਬਰ ਹੋਏ, ਅੰਤ ਖਾਕ ਵਿਚ ਮਿਲੇ। ਇਸੇ ਤਰ੍ਹਾਂ ਹੀ ਹੈ (ਚਰਨ ੬) ਜਿਵੇਂ ਕਤਿਕ ਦੇ ਮਹੀਨੇ ਕੂੰਜਾਂ ਆਉਂਦੀਆਂ ਤੇ ਖੁਸ਼ੀ ਕਰਦੀਆਂ ਹਨ ਤੇ ਚੇਤ ਮਹੀਨੇ ਜੰਗਲਾਂ ਨੂੰ ਅੱਗ ਲੱਗ ਜਾਂਦੀ ਹੈ। ਮੌਸਮ ਬਦਲਦੇ ਰਹਿੰਦੇ ਹਨ, ਤਿਵੇਂ ਜੀਵਨ ਬਦਲਦਾ ਰਹਿੰਦਾ ਹੈ। ਸਿਆਲ ਦਾ ਮੌਸਮ ਐਸਾ ਹੁੰਦਾ ਹੈ ਕਿ ਨਾਰੀਆਂ ਆਪਣੇ ਪਤੀਆਂ ਨਾਲ ਪਿਆਰ ਕਰਦੀਆਂ ਹਨ। ਅੰਤ੍ਰੀਵ ਭਾਵ ਕਿ ਮਨੁੱਖ ਪਹਿਲਾਂ ਮਾਇਆ ਦੀ ਠੰਢ, ਤੱਤ ਤੇ ਖੁਸ਼ੀਆਂ ਵਿਚ ਗਵਾਚਾ ਰਹਿੰਦਾ ਹੈ ਤੇ ਜਦੋਂ ਆਪਣੇ ਗੁਰੂ (ਮੁਰਸ਼ਦ) ਕੋਲੋਂ ਗਿਆਨ ਪ੍ਰਾਪਤ ਕਰਦਾ ਹੈ ਤਾਂ ਭਗਤੀ ਵਲ ਮਨ ਲਾਉਂਦਾ ਹੈ ਤੇ ਆਤਮਿਕ ਰਸ ਮਾਣਦਾ ਹੈ। ਜਿਵੇਂ ਸੰਸਾਰ ਤੇ ਮਾਇਆ ਦੇ ਗੁਣ ਔਗੁਣ ਭੁੱਲ ਜਾਂਦੇ ਹਨ।

ਸਤਵੇਂ ਬਚਨ ਵਿਚ ਬਾਬਾ ਜੀ ਫੁਰਮਾਉਂਦੇ ਹਨ ਕਿ ਹੇ ਭਗਤ ਜਨ ਤੇ ਸੰਸਾਰਕ ਜੀਵੋ! ਰਤਾ ਸੋਚੋ, ਕਿਸੇ ਚੀਜ਼ ਦੇ ਤਿਆਰ ਹੁੰਦਿਆਂ ਕਿੰਨੀ ਦੇਰ ਲੱਗਦੀ ਹੈ। ਜਿਵੇਂ ਅੰਬ ਦਾ ਬੂਟਾ ਫਲ ਦੇਣ ਦੇ ਕਾਬਲ ਕਈ ਸਾਲਾਂ ਪਿਛੋਂ ਹੁੰਦਾ ਹੈ ਤੇ ਜੇ ਹਨੇਰੀ ਆਏ ਤਾਂ ਇਕ ਮਿੰਟ ਵਿਚ ਤੋੜ ਕੇ ਧਰਤੀ ਉਤੇ ਸੁਟ ਦਿੰਦੀ ਹੈ, ਜੜ੍ਹਾਂ ਤੋਂ ਪੁਟ ਦਿੰਦੀ ਹੈ। ਮਾਂ ਦੇ ਪੇਟ ਵਿਚ ਬੱਚਾ ਪਲਦਾ ਹੈ, ਮਾਂ ਜਨਮ ਦਿੰਦੀ ਹੈ। ਲਾਡਾਂ ਪਿਆਰਾਂ ਨਾਲ ਪਾਲਦੀ ਹੈ। ਪਰ ਮੌਤ ਜਦੋਂ ਆਉਂਦੀ ਹੈ, ਤਾਂ ਸਾਹ ਘੁਟ ਕੇ ਪਲ ਵਿਚ ਹੱਸਦੀ ਮਾਂ ਨੂੰ ਰੁਆ ਦਿੰਦੀ

ਹੈ। ਖੇਡਦਾ ਬਾਲ ਇਕ ਲਾਸ਼ ਬਣ ਜਾਂਦਾ ਹੈ। ਇਹ ਸਭ ਕਰਤਾ ਕਰਤਾਰ ਦੀ ਲੀਲ੍ਹਾ ਹੈ। ਕੋਈ ਮਨੁੱਖ, ਪਸ਼ੂ ਕੁਦਰਤ ਦੀ ਬਨਾਸਪਤੀ ਦਾ ਕੋਈ ਮਾਨ ਨਹੀਂ ਕਰ ਸਕਦਾ ਕਿ ਉਸ ਦੀ ਐਨੀ ਉਮਰ ਹੈ। ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਫੌਜਾਂ ਦੇ ਬਹਾਨੇ, ਭੂਚਾਲ ਦੇ ਲੁਕਾ ਵਿਚ ਅਤੇ ਤੂਫਾਨਾਂ ਦੇ ਰੂਪ ਵਿਚ ਲੱਖਾਂ ਇਨਸਾਨਾਂ, ਕਰੋੜਾਂ ਪੰਛੀਆਂ ਨੂੰ ਸਦਾ ਲਈ ਖਤਮ ਕਰ ਦਿੱਤਾ। ਸੰਨ ੧੫੭੦ ਵਿਚ ਪੂਰਬੀ ਬੰਗਾਲ (ਬੰਗਲਾ ਦੇਸ਼) ਵਿਚ ਬੰਗਾਲ ਖਾੜੀ ਵਿਚੋਂ ਉਠਿਆ ਤੂਫਾਨ (ਚਾਲੀ ਫੁਟ ਉਚਾ ਪਾਣੀ) ਚਾਰ ਲੱਖ ਮਨੁਖਾਂ ਨੂੰ ਮਾਰ ਗਿਆ। ਮੌਤ ਦਾ ਭਾਰੀ ਹੱਥ ਸਾਰਿਆਂ ਦੇ ਸਿਰ ਤੇ ਹੈ ਕੋਈ ਬਚ ਨਹੀਂ ਸਕਦਾ। ਸਿਰਫ ਭੇਤ ਇਹੋ ਹੈ ਕਿ ਕਿਸੇ ਨੂੰ ਕੁਝ ਪਤਾ ਨਹੀਂ ਕਿ ਉਸਦੀ ਮੌਤ ਕਦੋਂ ਹੈ ?

*ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥*
*ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥*

ਇਸ ਚਰਨ ਵਿਚ ਮਾਨਵ ਇਤਿਹਾਸ ਵੱਲ ਇਸ਼ਾਰਾ ਕੀਤਾ ਹੈ। ਵਿਗਿਆਨੀਆਂ ਦਾ ਖਿਆਲ ਹੈ ਕਿ ਵਰਤਮਾਨ ਮਨੁੱਖ ਦੀ ਉਮਰ ਦਸ ਲੱਖ ਸਾਲ ਹੈ ਤੇ ਦਸ ਲੱਖ ਦੇ ਲੰਮੇ ਸਮੇਂ ਵਿਚ ਧਰਤੀ ਉਤੇ ਕਿੰਨੇ ਮਨੁਖ ਜਨਮ ਲੈ ਕੇ ਮਰ ਗਏ ਕੋਈ ਗਿਣਤੀ ਨਹੀਂ ਕਰ ਸਕਦਾ। ਕਿੰਨੇ ਕਿਸਾਨ, ਮਜ਼ਦੂਰ, ਗੁਲਾਮ, ਸੁਤੰਤਰ, ਚੱਕਰਵਰਤੀ ਰਾਜੇ ਤੇ ਬਾਦਸ਼ਾਹ ਸਭ ਧਰਤੀ ਉਤੇ ਖੇਡ ਕੇ ਕਬਰਾਂ ਵਿਚ ਜਾ ਪਏ।

ਬਾਬਾ ਫਰੀਦ ਜੀ ਆਖਦੇ ਹਨ, ਇਕ ਦਿਨ ਧਰਤੀ ਨੇ ਅਕਾਸ਼ ਨੂੰ ਪੁਛਿਆ, 'ਦਸ ਭਾਈ ! ਮੇਰੇ ਉਤੇ ਜਨਮ ਲੈ ਕੇ ਖੇਡ ਕੇ ਕਿੰਨੇ ਕੁ ਤੁਰ ਗਏ ਹਨ, ਕਿੰਨਿਆਂ ਦੀਆਂ ਆਤਮਾਵਾਂ ਨੇ ਕਰਤਾਰ ਕੋਲੋਂ ਉਲ੍ਹਾਮਾ ਲਿਆ ਹੈ ਕਿ ਸੰਸਾਰ ਉਤੇ ਜਾ ਕੇ ਕੀ ਕੰਮ ਕੀਤਾ ਤੇ ਕੀ ਸੇਵਾ ਕੀਤੀ ਕਿ ਜਨਮ ਬਿਰਥਾ ਹੀ ਗਵਾਇਆ ?' ਆਕਾਸ਼ ਨੇ ਉੱਤਰ ਦਿਤਾ 'ਗਿਣਤੀ ਕਰਨੀ ਅਸੰਭਵ ਹੈ, ਭਾਵੇਂ ਮੈਂ ਦੇਖਦਾ ਰਿਹਾ ਹਾਂ।'

ਆਖਦੇ ਹਨ ਕਿ ਸੰਸਾਰ ਨੂੰ ਜਿੱਤਣ ਦੀ ਆਸ ਕਰਨ ਵਾਲਾ ਸਕੰਦਰ

ਆਜ਼ਮ (ਮਕਦੂਨੀਆ) ਸੰਸਾਰ ਜਿੱਤਣ ਤੋਂ ਪਹਿਲਾਂ ਪੰਜਾਬ ਦੇ ਦਰਿਆ ਬਿਆਸ ਤੋਂ ਪਿਛੇ ਮੁੜ ਗਿਆ ਤੇ ਰਾਹ ਵਿਚ ਮੌਤ ਹੋ ਗਈ। ਉਹ ਮਰ ਗਿਆ ਕਬਰਾਂ ਵਿਚ ਦਫਨਾਇਆ ਗਿਆ। ਸਕੰਦਰ ਦੀ ਮਾਂ ਪੁੱਤਰ ਦੀ ਮੌਤ ਦਾ ਦੁਖ ਨਾ ਸਹਾਰਦੀ ਹੋਈ ਉਹ ਕਬਰਾਂ ਵਿਚ ਗਈ ਤੇ ਅਵਾਜ਼ਾਂ ਮਾਰਨ ਲਗੀ, 'ਵੇ ਪੁੱਤਰ ਸਕੰਦਰ ਇਕ ਵਾਰ ਅਵਾਜ਼ ਦੇ ਕਿਥੇ ਹੈਂ ਕੈਸਾ ਹੈਂ?'

ਕਬਰਸਤਾਨ ਵਿਚੋਂ ਅਵਾਜ਼ ਆਈ 'ਮਾਈ ਕਿਹੜੇ ਸਕੰਦਰ ਨੂੰ ਅਵਾਜ਼ਾਂ ਦਿੰਦੀ ਹੈਂ, ਇਥੇ ਤਾਂ ਹਜ਼ਾਰਾਂ ਸਕੰਦਰ ਸੁਤੇ ਹੋਏ ਹਨ।'

ਮਹਾਤਮਾ ਬੁਧ ਕੋਲ ਇਕ ਔਰਤ ਆਈ। ਉਸ ਨੇ ੧ ਸਾਲ ਦਾ ਮੋਇਆ ਬੱਚਾ ਚੁਕਿਆ ਸੀ। ਬੁਧ ਜੀ ਅਗੇ ਬੇਨਤੀ ਕੀਤੀ ਕਿ ਉਸ ਦੇ ਬੱਚੇ ਨੂੰ ਜੀਉਂਦਾ ਕੀਤਾ ਜਾਏ। ਮਹਾਤਮਾ ਬੁਧ ਮੁਸਕਰਾਏ ਤੇ ਬਚਨ ਕੀਤਾ, ਇਸ ਬੱਚੇ ਨੂੰ ਇਥੇ ਰੱਖ ਦੇ ਤੇ ਜਾਹ ਉਸ ਘਰੋਂ ਸਰੋਂ ਦੇ ਦਾਣੇ ਲਿਆ ਜਿਸ ਘਰ ਕੋਈ ਨਾ ਮਰਿਆ ਹੋਵੇ?

ਮਮਤਾ ਦੀ ਕੁਠੀ ਮਾਂ ਬੱਚੇ ਦੀ ਲਾਸ਼ ਛੱਡ ਕੇ ਤੁਰ ਪਈ। ਬੱਚੇ ਦੀ ਲਾਸ਼ ਨੂੰ ਬੁਧ ਜੀ ਨੇ ਸੰਭਾਲ ਦਿਤਾ ਤੇ ਆਪ ਅਗੇ ਚਲੇ ਗਏ।

ਮਾਂ ਤੁਰ ਗਈ। ਪਿੰਡ ਪਿੰਡ ਤੇ ਘਰ ਘਰ ਫਿਰੀ। ਜਿਸ ਘਰ ਵਿਚ ਪੁਛ ਕੀਤੀ, ਉਸ ਘਰੋਂ ਹੀ ਉੱਤਰ ਮਿਲਿਆ ਮਾਤਾ ਅਸਾਡੇ ਘਰ ਤਾਂ ਕਈ ਤੁਰ ਗਏ ਹਨ। ਕਿਸੇ ਨੇ ਇਹ ਨਾ ਕਿਹਾ ਕਿ ਉਸ ਦੇ ਘਰ ਕੋਈ ਨਹੀਂ ਮਰਿਆ। ਉਹ ਭਟਕਦੀ ਰਹੀ ਤੇ ਕੋਈ ਸਾਲ ਬੀਤ ਗਿਆ। ਬੱਚੇ ਦੀ ਲਾਸ਼ ਵੀ ਭੁੱਲ ਗਈ। ਦੇਵਨੇਤ ਨਾਲ ਫਿਰਦੀ ਨੂੰ ਮਹਾਤਮਾ ਬੁਧ ਜੀ ਮਿਲ ਪਏ, ਆਖਣ ਲੱਗੀ 'ਮਹਾਰਾਜ! ਐਸਾ ਕੋਈ ਘਰ ਨਹੀਂ ਜਿਸ ਘਰ ਕੋਈ ਮੌਤ ਨਾ ਹੋਈ ਹੋਵੇ।'

'ਬੇਟੀ! ਫਿਰ ਮੌਤ ਸੱਚ ਹੈ। ਜਾਓ ਸਬਰ ਕਰੋ, ਸੱਚ ਤੇ ਭਰੋਸਾ ਰਖੋ।' ਇਹ ਆਖ ਕੇ ਮਹਾਤਮਾ ਜੀ ਅਗੇ ਚਲੇ ਗਏ।

# ਇੱਕੋ ਸੱਚਾ ਯਾਰ, ਝੂਠਾ ਮਾਇਆ ਦਾ ਪਸਾਰ

*ਮਹਲਾ ੫॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥*
*ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗ॥੮੨॥*

ਮਾਯਾ ਦੇ ਪਸਾਰ ਵਾਲੀ ਇਸ ਧਰਤੀ ਉੱਪਰ ਹਰ ਚੀਜ਼ ਜ਼ਹਰ ਭਰੀ ਹੈ। ਭਾਵ ਇਹ ਹੈ ਕਿ ਹਰ ਵਸਤੂ ਇਨਸਾਨ ਅੰਦਰ ਮੋਹ ਪੈਦਾ ਕਰਦੀ ਹੈ। ਪਰ ਮਾਯਾ ਦਾ ਸਾਥ ਥੁੜ ਚਿਰਾ ਹੈ। ਇਸ ਨੇ ਰੂਹ ਦਾ ਸਾਥ ਨਹੀਂ ਦੇਣਾ, ਇਹ ਤਾਂ ਕੇਵਲ ਸਰੀਰ ਦੀ ਸਾਥਣ ਹੈ। ਹਰ ਸੰਸਾਰਕ ਵਸਤੂ ਇਨਸਾਨ ਨੂੰ ਆਪਣੇ ਵੱਲ ਜੋੜ ਕੇ ਉਸ ਨੂੰ ਪਰਮਾਤਮਾ ਤੋਂ ਵੇਮੁਖ ਕਰਦੀ ਹੈ। ਇਸ ਲਈ ਇਹ ਜ਼ਹਰ ਰੂਪ ਹੈ। ਮਾਯਾ ਵਿਚ ਲਿਪਟਿਆ ਮਨੁਖ ਇਹ ਭੁੱਲ ਬੈਠਦਾ ਹੈ ਕਿ ਪਰਮਾਤਮਾ ਹੀ ਇਕ ਸੱਚਾ ਯਾਰ ਹੈ, ਬਾਕੀ ਸਭ ਝੂਠ ਹੈ। ਫਰੀਦ ਜੀ ਕਹਿੰਦੇ ਹਨ ਕਿ ਮਾਯਾ ਵਿਚ ਵਿਚਰਦਿਆਂ ਜਿਹਨਾਂ ਨੇ ਗੁਰੂ ਪੀਰ ਦਾ ਆਸਰਾ ਲੈ ਕੇ ਉਸ ਪ੍ਰਮਾਤਮਾ ਦੀ ਬੰਦਗੀ ਕੀਤੀ ਹੈ, ਉਹਨਾਂ ਤੇ ਕੋਈ ਸੰਸਾਰਕ ਅੱਗ ਅਸਰ ਨਹੀਂ ਕਰਦੀ।

*ਮਹਲਾ ੫॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥*
*ਵਿਰਲੇ ਕੇਈ ਪਾਈਅਨਿ੍ ਜਿੰਨ੍ਾ ਪਿਆਰੇ ਨੇਹ॥੮੩॥*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫਰੀਦ ਜੀ ਨੂੰ ਸੰਬੋਧਨ ਕਰ ਕੇ ਆਖਦੇ ਹਨ—ਹੇ ਫਰੀਦ! ਜਿੰਦਗੀ ਸੁਹਾਵਣੀ ਹੈ ਅਤੇ ਸਰੀਰ ਵੀ ਸੁੰਦਰ ਮਿਲਿਆ ਹੋਇਆ ਹੈ। ਪਰ ਕੋਈ ਵਿਰਲਾ ਹੀ ਮਿਲਦਾ ਹੈ ਜਿਸ ਦੀ ਉਸ ਪਿਆਰੇ ਨਾਲ ਪ੍ਰੀਤ ਹੈ। ਭਾਵ ਇਹ ਕਿ ਸੁਹਾਵਨੀ ਮਨੁਖੀ ਦੇਹ ਪਾ ਕੇ ਵੀ ਕਿਸੇ ਕਿਸੇ ਨੂੰ ਹੀ ਉਸ ਸੱਚੇ ਪਰਮਾਤਮਾ ਨਾਲ ਪ੍ਰੀਤ ਪਾਉਣ ਦੀ ਸੋਝੀ ਪ੍ਰਾਪਤ ਹੈ। ਇਸ ਮਨੁੱਖੇ ਜਨਮ ਵਿੱਚ ਪਰਮਾਤਮਾ ਨੇ ਉੱਤਮ ਸਰੀਰ ਤੇ ਉਤਮ-ਬੁੱਧ ਬਖਸ਼ਸ਼ ਕੀਤੀ ਹੈ ਤਾਂ ਕਿ ਉਸ ਈਸ਼ਵਰ ਦਾ ਸਿਮਰਨ ਕੀਤਾ ਜਾ ਸਕੇ ਪਰ ਆਮ ਲੋਕਾਈ ਇਸ ਮਕਸਦ ਨੂੰ ਨਹੀਂ ਪਛਾਣਦੀ।

*ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥੮੪॥*

ਦਿਨ ਵੇਲੇ ਦੁੱਖ ਤੇ ਰਾਤ ਨੂੰ ਚਿੰਤਾ, ਉਹ ਚਿੰਤਾ ਸੂਲਾਂ ਵਾਂਗ ਹੈ। ਗੁਰੂ ਪੀਰ ਪੁਕਾਰਦੇ ਹਨ ਕਿ ਭਜਨ ਕਰੋ, ਜਿਵੇਂ ਹੜ੍ਹ ਆਉਣ ਤੇ ਮਲਾਹ ਪੁਕਾਰਦਾ ਹੈ ਕਿ ਬਚੋ, ਬੇੜਾ ਕਪਰਾਂ ਵਿਚ ਫਸਿਆ ਹੈ। ਭਾਵ ਇਹ ਕਿ ਮਨੁੱਖ ਸਾਰੀ ਜਿੰਦਗੀ ਕਸ਼ਟ ਸਹਿੰਦਾ ਰਹਿੰਦਾ ਹੈ। ਉੱਚੀ ਆਤਮਕ ਅਵਸਥਾ ਵਾਲੇ ਗੁਰੂ, ਪੀਰ, ਔਲੀਏ ਇਸ ਨੂੰ ਚੇਤਾਵਨੀ ਦਿੰਦੇ ਹਨ ਤੇ ਸਮਝਾਂਦੇ ਹਨ ਕਿ ਇਹ ਉਸ ਈਸ਼ਵਰ ਦੀ ਭਗਤੀ ਕਰੇ।

*ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥*
*ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥੮੬॥*

ਜੀਵਨ ਰੂਪ (ਮਾਇਆ ਦੀ) ਨਦੀ ਨੇ ਤਾਂ ਵਗਦੀ ਰਹਿਣਾ ਹੈ ਤੇ ਬਹੁਤ ਲੰਮੀ ਹੈ। ਜੇਕਰ ਮਲਾਹ ਸਤਿਗੁਰੂ ਜਾਗਦਾ ਰਹੇ ਤਾਂ ਕਪਰ (ਮਾਇਆ ਦੇ ਦੁੱਖ) ਮਨੁੱਖ ਨੂੰ ਨਹੀਂ ਵਿਆਪ ਸਕਦੇ। ਸਤਿਗੁਰੂ ਦੀ ਲੋੜ ਹੈ। ਭਾਵ ਇਹ ਹੈ ਕਿ ਜੇ ਉਸ ਪ੍ਰਮਾਤਮਾ ਦੀ ਕਿਰਪਾ ਬਣੀ ਰਹੇ, ਜੇ ਉਹ ਆਪ ਮਨੁਖ ਦਾ ਧਿਆਨ ਰੱਖੇ ਤੇ ਕੋਈ ਵੀ ਸੰਸਾਰਕ ਦੁੱਖ ਮਨੁੱਖ ਨੂੰ ਝੰਜੋੜ ਨਹੀਂ ਸਕਦਾ। ਇਸ ਲਈ ਫਰੀਦ ਜੀ ਉਸ ਖੁਦਾ ਦੀ ਬੰਦਗੀ ਦਾ ਸੰਦੇਸ਼ ਦਿੰਦੇ ਹਨ।

## ਪ੍ਰਭੂ ਮਿਲਾਪ ਦੀ ਇੱਛਾ

ਰਾਗੁ ਸੂਹੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਵਿਚ ਆਈ ਬਾਬਾ ਫਰੀਦ ਜੀ ਦੀ ਬਾਣੀ—

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥*
*ਬਾਵਲਿ ਹੋਈ ਸੋ ਸਹੁ ਲੋਰਉ॥*
*ਤੈ ਸਹਿ ਮਨ ਮਹਿ ਕੀਆ ਰੋਸੁ॥*
*ਮੁਝੁ ਅਵਗਨ ਸਹ ਨਾਹੀ ਦੋਸੁ॥੧॥*

ਭਗਤੀ ਤੇ ਸੰਤ ਮਾਰਗ ਵਿਚ ਇਸਤਰੀ ਨੂੰ ਉੱਚਾ ਅਸਥਾਨ ਦਿਤਾ ਹੈ ਤੇ ਭਗਤ ਆਪਣੇ ਆਪ ਨੂੰ ਅਕਾਲ ਪੁਰਖ ਦੀਆਂ ਨਾਰੀਆਂ ਸਮਝਦੇ ਹਨ। ਜਿਵੇਂ ਭਾਰਤ ਦੀ ਨਾਰੀ ਆਪਣੇ ਪਤੀ ਨਾਲ ਸੱਚਾ ਪਿਆਰ ਕਰਦੀ ਹੈ, ਤਿਵੇਂ ਭਗਤ ਨੂੰ ਵੀ ਪਤੀ ਪ੍ਰਮੇਸ਼ਰ ਨਾਲ ਪਿਆਰ ਕਰਨਾ ਚਾਹੀਏ। ਜੇ ਕਦੇ ਮਾਇਆ

ਦੇ ਅਸਰ ਕਾਰਨ ਭਗਤ ਦੀ ਲਿਵ ਪ੍ਰਮਾਤਮਾ ਨਾਲੋਂ ਟੁਟ ਜਾਏ ਤਾਂ ਹੋਸ਼ ਆਉਣ ਤੇ ਭਗਤ ਤੜਪ ਉਠਦਾ ਤੇ ਵਿਆਕੁਲ ਹੋ ਜਾਂਦਾ ਹੈ। ਜਿਵੇਂ ਕਿਸੇ ਸੁਹਾਗਵੰਤੀ ਨਾਰੀ ਨੂੰ ਪਤੀ ਤਿਆਗ ਦੇਵੇ, ਗੁਸੇ ਹੋ ਜਾਏ ਜਾਂ ਕਿਤੇ ਪ੍ਰਦੇਸ ਚਲਿਆ ਜਾਏ ਤਾਂ ਉਹ ਸੁਹਾਗਵੰਤੀ ਤੜਪ ਉਠਦੀ ਹੈ। ਪਿਆਰ ਹੀ ਜੀਵਨ ਹੈ, ਸਰੀਰ ਤਾਂ ਪਿਆਰ ਭਰੀ ਆਤਮਾ ਦਾ ਘਰ ਹੈ।

ਬਾਬਾ ਫਰੀਦ ਜੀ ਪਤੀ-ਬ੍ਰਤਾ ਨਾਰੀ ਦੇ ਰੂਪ ਵਿਚ ਆਪਣੇ ਮੁਰਸ਼ਦ ਤੇ ਪ੍ਰਮਾਤਮਾ ਦੇ ਵਿਛੋੜੇ ਵਿਚ ਭਗਤ ਵਿਆਕੁਲ ਹੋਇਆ ਆਖਦਾ ਹੈ ਮਾਇਆ ਦੇ ਅਸਰ ਨਾਲ ਪ੍ਰਮਾਤਮਾ ਵਲੋਂ ਧਿਆਨ ਪਾਸੇ ਹੋ ਗਿਆ ਜਾਂ ਮਾਲਿਕ ਨੇ ਆਪ ਹੀ ਆਪਣੀ ਸ਼ਕਤੀ ਨਾਲ ਮੇਰਾ ਧਿਆਨ ਪਾਸੇ ਕਰ ਦਿਤਾ। ਹੁਣ ਮੈਂ ਤੜਪ ਰਿਹਾ ਹਾਂ। ਤੜਪਦਾ ਹੋਇਆ ਹੱਥਾਂ ਨੂੰ ਮਰੋੜਦਾ ਪਛਤਾਉਂਦਾ ਹਾਂ। ਪਾਗਲ ਜਿਹਾ ਹੋਇਆ ਇਹੋ ਇੱਛਾ ਕਰ ਰਿਹਾ ਹਾਂ ਕਿ ਸੱਚਾ ਪਤੀ ਪ੍ਰਮੇਸ਼ਰ ਮਿਲੇ, ਮਨ ਵਿਚ ਹੋਰ ਕੋਈ ਲੋਚਾ ਨਹੀਂ। ਹੇ ਮੇਰੇ ਮਾਲਿਕ ! ਭਗਤੀ ਮਾਰਗ ਤੋਂ ਪਾਸੇ ਹੋਣ ਤੇ ਆਪ ਮੇਰੇ ਨਾਲ ਗੁਸੇ ਹੋ ਗਏ ਹੋ। ਮੈਂ ਤਾਂ ਮਾਇਆ ਰੂਪੀ ਪਦਾਰਥਾਂ ਵਿਚ ਗਵਾਚ ਜਾਣ ਵਾਲਾ ਇਕ ਅਲਪਬੁਧੀ ਅਗਿਆਨੀ ਹਾਂ। ਆਪ ਹੀ ਆਪਣੀ ਸ਼ਕਤੀ ਨਾਲ ਮੈਨੂੰ ਆਪਣੇ ਨੇੜੇ ਰਖ ਸਕਦੇ ਹੋ, ਮਿਹਰ ਕਰੋ।

*ਤੈ ਸਾਹਿਬ ਕੀ ਮੈ ਸਾਰ ਨ ਜਾਨੀ॥*
*ਜੋਬਨੁ ਖੋਇ ਪਾਛੈ ਪਛੁਤਾਨੀ॥੧॥ ਰਹਾਉ॥*

ਬਾਣੀ ਦੀਆਂ ਇਹ ਤੁਕਾਂ ਆਤਮਿਕ ਤੇ ਸਮਾਜਿਕ ਜੀਵਨ ਦੇ ਦੋਹਾਂ ਪਹਿਲੂਆਂ ਤੇ ਰੋਸ਼ਨੀ ਪਾਉਂਦੀਆਂ ਹਨ। ਪਹਿਲਾ ਪਹਿਲੂ ਸਮਾਜਿਕ ਹੈ। ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਤੇ ਅੱਜ ਵੀ ਸਮਾਜਿਕ ਜੀਵਨ ਵਿਚ ਜੀਵਨ ਵੇਲੇ ਨਾਰੀ ਕਈ ਭੁਲਾਂ ਕਰਦੀ ਹੈ, ਕਦੀ ਸਹੁਰੇ ਘਰ ਨੂੰ ਆਪਣਾ ਘਰ ਨਹੀਂ ਸਮਝਦੀ। ਮਾਪਿਆਂ ਵੱਲ ਧਿਆਨ ਰੱਖਦੀ ਹੈ। ਉਸ ਦੀ ਇਸ ਭੁੱਲ ਨਾਲ ਸਹੁਰਿਆਂ ਨਾਲ ਅਨਬਣ ਹੋ ਜਾਂਦੀ ਹੈ, ਪਤੀ ਨਾਲ ਪਿਆਰ ਦਾ ਸ਼ਾਂਤੀ ਰਸ ਨਹੀਂ ਰਹਿੰਦਾ। ਆਖਰ ਉਹ ਲੜਾਈ ਐਸਾ ਰੰਗ ਲਿਆਉਂਦੀ ਹੈ ਕਿ ਲੜਕੀ ਆਪਣੇ ਪੇਕੇ ਆ ਬੈਠਦੀ ਹੈ। 'ਛੁਟੜ—ਅਵਾਰਾ' ਕਈ ਤਰ੍ਹਾਂ ਦੇ ਕੁਬੋਲ

ਉਸ ਦੇ ਨਾਂ ਨਾਲ ਜੁੜ ਜਾਂਦੇ ਹਨ। ਪਰ ਉਹ ਸਮਝਦੀ ਨਹੀਂ। ਜਵਾਨੀ ਦੇ ਦਿਨ ਸਿਆਲ ਦੇ ਦਿਨਾਂ ਵਾਂਗ ਬੀਤ ਜਾਂਦੇ ਹਨ। ਪਤੀ ਮਿਲਾਪ ਨਹੀਂ ਹੁੰਦਾ। ਗ੍ਰਿਹਸਤ ਜੀਵਨ ਦੇ ਸੁਖਾਂ ਤੋਂ ਵਾਂਝੀ ਰਹਿੰਦੀ ਹੈ। ਆਖਰ ਜਵਾਨੀ ਦੇ ਦਿਨ ਬੀਤਣ ਪਿਛੋਂ ਜਦੋਂ ਹੋਸ਼ ਆਉਂਦੀ ਹੈ ਤਾਂ ਪਛਤਾਵਾ ਰਹਿ ਜਾਂਦਾ ਹੈ। ਬੁਢੇਪੇ ਵਿਚ ਪਤੀ ਨਾਲ ਜੇ ਮੇਲ ਹੋਇਆ ਵੀ ਤਾਂ ਨਿਸਫਲ, ਪਛਤਾਵੇ ਵਿਚ ਵਿਆਕੁਲ ਹੋਇਆਂ ਹੀ ਅੰਤਕਾਲ ਆ ਪੁਜਦਾ ਹੈ।

ਜਵਾਨੀ ਦੀ ਦੀਵਾਨਗੀ ਵਿਚ ਕਈ ਵਾਰ ਮੁਟਿਆਰਾਂ ਆਪਣੇ ਪਤੀ ਨੂੰ ਛੱਡ ਕੇ ਕਿਸੇ ਦੂਸਰੇ ਨਾਲ ਨਿਕਲ ਜਾਂਦੀਆਂ ਹਨ। ਕਈ ਕੁਆਰੀਆਂ ਉਧਲ ਜਾਂਦੀਆਂ ਹਨ। ਉਹਨਾਂ ਦਾ ਜੀਵਨ ਨਸ਼ਟ ਹੋ ਜਾਂਦਾ ਹੈ। ਪਰ ਜਦੋਂ ਬੁਢੇਪਾ ਆਉਂਦਾ ਹੈ ਤਾਂ ਫਿਰ ਪਛਤਾਵਾ ਕਰਦੀਆਂ ਹਨ। ਇਹ ਸਮਾਜਿਕ ਪੱਖ ਤੇ ਮਨੁਖੀ ਸੁਭਾਅ ਹੈ। ਅੱਜ ਵੀ ਨਾਰੀ ਦੇ ਸਮਾਜ ਵਿਚ ਐਸੀਆਂ ਭੁੱਲਾਂ ਹਨ।

ਆਤਮਿਕ (ਭਗਤੀ) ਪੱਖ ਇਹ ਹੈ ਕਿ ਬਚਪਨ ਵਿਚ ਹੀ ਮਨੁਖ ਨੂੰ ਮਾਇਆ ਦੇ ਅੰਗ ਹਉਮੈ, ਮਮਤਾ, ਕਾਮ, ਲਾਲਚ ਆਦਿਕ ਘੇਰ ਲੈਂਦੇ ਹਨ। ਜਵਾਨੀ ਵਿਚ ਮਨੁਖ ਰੱਬ ਵਲ ਧਿਆਨ ਨਹੀਂ ਕਰਦਾ। ਚੋਰੀ, ਯਾਰੀ ਅਤੇ ਠੱਗੀ ਵਲ ਧਿਆਨ ਕਰਦਾ ਹੋਇਆ ਅਮਲਾਂ ਵਿਚ ਖਚਤ ਹੋ ਜਾਂਦਾ ਹੈ। ਬਲ ਆ ਜਾਣ ਤੇ ਲੋਕਾਂ ਨਾਲ ਲੜਾਈਆਂ ਲੈਂਦਾ ਹੈ, ਜੇਲ੍ਹ ਜਾਂਦਾ ਹੈ। ਸਰੀਰ ਵਿਚ ਸ਼ਕਤੀ ਨਹੀਂ ਰਹਿੰਦੀ। ਪੱਲੇ ਧਨ ਨਹੀਂ ਰਹਿੰਦਾ ਤਾਂ ਸੇਵਾ ਭਗਤੀ ਕੀ ਕਰਨੀ ਹੋਈ। ਭਗਤੀ ਵੀ ਜਵਾਨੀ ਵੇਲੇ ਹੀ ਹੋ ਸਕਦੀ ਹੈ ਤੇ ਹੌਲੀ- ਹੌਲੀ ਸੁਭਾਅ ਬਣ ਜਾਂਦਾ ਹੈ। ਜਦੋਂ ਗਿਆਨ ਹੁੰਦਾ ਹੈ ਕਿ ਭਗਤੀ ਕਰਨੀ ਚਾਹੀਦੀ ਹੈ, ਆਖਰ ਹਿਸਾਬ ਹੋਣਾ ਹੈ ਤਾਂ ਪਛਤਾਵਾ ਕਰਦਾ ਹੈ। ਆਮ ਲੋਕਕਤ ਹੈ—

*ਬੁਢਾ ਹੋ ਕੇ ਚੋਰ ਮਸੀਤ ਵੜਿਆ,*
*ਲਗਾ ਆਇਤਾਂ ਪੜ੍ਹਨ ਕੁਰਾਨ ਦੀਆਂ।*

ਅਗੇ ਬਾਬਾ ਫਰੀਦ ਜੀ ਕੋਇਲ ਪੰਛੀ ਰਾਹੀਂ ਸੱਚੇ ਪਿਆਰੇ ਤੇ ਪਿਆਰੇ ਦੇ ਵਿਛੋੜੇ ਦੇ ਦੁਖ ਦਾ ਹਵਾਲਾ ਦਿੰਦੇ ਹਨ—

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*

*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*

ਕੋਇਲ ਕਾਲੇ ਰੰਗ ਦਾ ਪੰਛੀ ਹੈ। ਚੇਤ ਦੇ ਮਹੀਨੇ ਜਦੋਂ ਅੰਬਾਂ ਨੂੰ ਬੂਰ ਪੈਂਦਾ ਹੈ ਤਾਂ ਕੋਇਲ ਪ੍ਰਗਟ ਹੁੰਦੀ ਹੈ। ਬੋਲਦੀ ਹੈ, ਆਖਦੇ ਹਨ, ਅੰਬਾਂ ਨਾਲ ਪਿਆਰ ਹੈ। ਉਹ ਅੰਬਾਂ ਦੀ ਉਡੀਕ ਵਿਚ ਕੂਕਦੀ ਹੈ, ਉਸ ਦਾ ਕਾਲਾ ਰੰਗ ਦੇਖ ਕੇ ਕਿਸੇ ਦਰਵੇਸ਼ ਨੇ ਉਸ ਕੋਲੋਂ ਪੁਛਿਆ, ਹੇ ਕੋਇਲ! ਤੇਰਾ ਰੰਗ ਕਿਉਂ ਕਾਲਾ ਹੈ ?

ਕੋਇਲ ਨੇ ਅਗੋਂ ਉੱਤਰ ਦਿੱਤਾ, 'ਹੇ ਦਰਵੇਸ਼! ਮੈਂ ਅਪਣੇ ਪ੍ਰੀਤਮ ਪਿਆਰੇ ਦੇ ਵਿਛੋੜੇ ਵਿਚ ਵਿਆਕੁਲ ਹਾਂ। ਉਸ ਵਿਆਕੁਲਤਾ ਨਾਲ ਮੇਰਾ ਰੰਗ ਕਾਲਾ ਹੋ ਗਿਆ ਹੈ।'

ਬਾਬਾ ਫਰੀਦ ਜੀ ਸੂਫੀ ਫਕੀਰ ਸਨ। ਸੂਫੀ ਸੰਤ ਆਪਣੇ ਗਲ ਕਾਲੇ ਚੋਲੇ ਪਾਉਂਦੇ ਹਨ। ਕਾਲਾ ਰੰਗ ਉਦਾਸੀ, ਵਿਛੋੜੇ ਤੇ ਦੁਖ ਦਾ ਰੰਗ ਹੈ। ਫਕੀਰ ਸਦਾ ਵਿਛੋੜੇ ਵਿਚ ਮਾਲਾ ਫੇਰਦੇ ਰਹਿੰਦੇ ਹਨ। ਰੱਬ ਦੇ ਨਾਲੋਂ ਜੇ ਕਦੀ ਧਿਆਨ ਪਾਸੇ ਹੋ ਜਾਏ ਤਾਂ ਵਿਆਕੁਲ ਹੁੰਦੇ ਹਨ। ਮਾਯਾਵਾਦ ਤੋਂ ਦੂਰ ਰਹਿੰਦੇ ਹਨ। ਮਾਯਾਵਾਦੀਆਂ ਦੀ ਸੰਗਤ ਵੀ ਭਗਤੀ ਨੂੰ ਭੰਗ ਕਰਦੀ ਹੈ। ਸੂਫੀ ਬੜੇ ਪ੍ਰਹੇਜ਼ਗਾਰ ਹੁੰਦੇ ਹਨ।

ਇਕ ਸੰਤਨੀ ਨੇ ਆਪਣੇ ਮੁਰਸ਼ਦ ਕੋਲ ਸ਼ਿਕਾਇਤ ਕੀਤੀ, 'ਤਿੰਨ ਦਿਨ ਤੇ ਤਿੰਨ ਰਾਤਾਂ ਦਾ ਸਮਾਂ ਬੀਤ ਗਿਆ ਹੈ, ਰੱਬ ਦੀ ਬੰਦਗੀ ਵਿਚ ਮਨ ਨਹੀਂ ਲੱਗਦਾ ਕੀ ਵਜ੍ਹਾ ਹੈ ?'

ਮੁਰਸ਼ਦ ਸਿਆਣਾ ਸੀ, ਉਸ ਨੇ ਦੂਰ ਦੀ ਸੋਚੀ ਤੇ ਪੁਛਿਆ, 'ਕਿਸੇ ਅਮੀਰ ਦੇ ਘਰੋਂ ਕੁਝ ਖਾਧਾ ਤਾਂ ਨਹੀਂ ?'

ਸੰਤਨੀ—'ਖਾਧਾ ਤਾਂ ਕੁਝ ਨਹੀਂ। ਚਾਰ ਦਿਨ ਹੋਏ ਰਾਤ ਦੇ ਸਮੇਂ ਮੇਰਾ ਜਾਮਾ (ਲੰਮਾ ਕੁੜਤਾ) ਪਾਟ ਗਿਆ ਸੀ। ਮੇਰੇ ਘਰ ਰੌਸ਼ਨੀ ਨਹੀਂ ਸੀ, ਗੁਆਂਢੀ ਅਮੀਰ ਯਹੂਦੀ ਦੇ ਘਰ ਦੇ ਬਾਹਰ ਬੱਤੀ ਜਗਦੀ ਸੀ, ਉਸ ਰੌਸ਼ਨੀ ਹੇਠ ਬੈਠ ਕੇ ਮੈਂ ਜਾਮੇ ਨੂੰ ਸੀਤਾ ਸੀ।'

ਮੁਰਸ਼ਦ—ਅਮੀਰ ਯਹੂਦੀ ਦੀ ਬੱਤੀ ਵਿਚ ਜਿਹੜਾ ਤੇਲ ਬਲ ਰਿਹਾ ਸੀ,

ਉਹ ਨੇਕ ਕਮਾਈ ਦਾ ਨਹੀਂ ਸੀ। ਉਸਦਾ ਅਸਰ ਤੁਸਾਂ ਦੇ ਮਨ ਉਤੇ ਪਿਆ ਹੈ। ਬੰਦਗੀ ਕਰੀ ਚਲੋ।'

ਸੰਤਨੀ—'ਮਨ ਪਦਾਰਥਾਂ ਵਲ ਨੱਸਦਾ ਹੈ।'

ਮੁਰਸ਼ਦ—'ਸਭ ਠੀਕ ਹੋ ਜਾਏਗਾ।'

ਪਿਰਹਿ ਬਿਹੂਨ ਕਤਹਿ ਸੁਖੁ ਪਾਏ॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ॥੨॥

ਇਹ ਠੀਕ ਹੈ, ਪਿਆਰੇ ਪ੍ਰਮਾਤਮਾ ਤੋਂ ਬਿਨਾਂ ਭਗਤ ਜਨਾਂ ਨੂੰ ਸ਼ਾਂਤੀ ਨਹੀਂ ਮਿਲਦੀ। ਜਦੋਂ ਕੋਈ ਵਿਘਨ ਪਵੇ ਵਾਹਿਗੁਰੂ (ਮਾਲਕ) ਅਗੇ ਅਰਦਾਸ ਹੀ ਕੀਤੀ ਜਾਵੇ। ਉਹੋ ਕ੍ਰਿਪਾ ਕਰੇ ਤੇ ਆਪਣਾ ਨਾਮ ਜਪਾਏ। ਆਪਣੇ ਨਾਲ ਮੇਲੇ। ਜਿਹੜੇ ਜੀਵ ਬੇਨਤੀ ਨਹੀਂ ਕਰਦੇ, ਹੌਲੀ-ਹੌਲੀ ਸੰਤ ਮਾਰਗ ਨੂੰ ਛੱਡ ਜਾਂਦੇ ਹਨ। ਉਹਨਾਂ ਬਾਬਤ ਆਉਂਦਾ ਹੈ—

ਮ: ੧॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥

ਸਲੋਕ ਮ: ੧॥ ਜਿਨੀ ਨ ਪਾਇਓ ਪ੍ਰੇਮ ਰਸੁ ਕੰਤੁ ਨ ਪਾਇਓ ਸਾਉ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ॥੧॥

(ਸੂਹੀ ਵਾਰ ਮ: ੩)

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ, ਇਉਂ ਬੇਨਤੀਆਂ ਕਰਦੇ ਰਹੋ—

ਸਲੋਕ ਮ: ੧॥ ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ॥
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ॥
ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ॥
ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ॥
ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ॥੧॥

(ਸੂਹੀ ਵਾਰ ਮਹਲਾ ੩)

ਬਾਬਾ ਫਰੀਦ ਜੀ ਬਚਨ ਕਰਦੇ ਹਨ—

*ਵਿਧਣ ਖੂਹੀ ਮੁੰਧ ਇਕੇਲੀ ॥*
*ਨਾ ਕੋ ਸਾਥੀ ਨਾ ਕੋ ਬੇਲੀ ॥*
*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥*

ਇਹ ਸੰਸਾਰ ਪੰਜਾਂ ਬੁਰਿਆਈਆਂ ਦਾ ਡੂੰਘਾ ਖੂਹ ਹੈ, ਜਿਸ ਵਿਚ ਆਪ ਲੋਕਾਈ ਡੁਬਦੀ ਹੈ। ਮੈਂ ਵੀ ਉਸੇ ਤਰ੍ਹਾਂ ਇਕੱਲੀ (ਆਤਮਾ) ਡੁਬੀ ਹਾਂ। ਕੋਈ ਸਾਥੀ ਨਹੀਂ, ਨਾ ਕੋਈ ਮਿੱਤ੍ਰ ਹੈ। ਭਾਵ ਕਿ ਜੀਵ ਇਥੇ ਕੁਕਰਮ ਕਰਦਾ ਹੈ। ਇਥੇ ਵੀ ਇਕੱਲਾ ਹੀ ਮਾਰ ਖਾਂਦਾ ਹੈ ਤੇ ਅਗੇ ਵੀ। ਦਰਗਾਹੇ ਹਿਸਾਬ ਇਕੱਲੇ ਕੋਲੋਂ ਲਿਆ ਜਾਂਦਾ ਹੈ। ਅਰਦਾਸ ਬੇਨਤੀ ਕਰਦਾ ਹੈ ਕਿ ਸਤਿਸੰਗ ਵਿਚ ਬੈਠਣ ਦਾ ਮੌਕਾ ਮਿਲੇ। ਉਸ ਸਤਿਸੰਗ ਵਿਚੋਂ ਗਿਆਨ ਹੋਏਗਾ ਕਿ ਮੇਰਾ ਮਿੱਤਰ ਇਕੋ (ਅੱਲਾ) ਪ੍ਰਮਾਤਮਾ ਹੈ।

ਭਾਵ ਕਿ ਮਨੁੱਖ ਦੇ ਮਾੜੇ ਤੇ ਚੰਗੇ ਗਿਆਨ ਦਾ ਪਤਾ ਸੰਗਤ ਤੋਂ ਲੱਗਦਾ ਹੈ ਜੇਕਰ ਕੁਸੰਗੀਆਂ (ਜਵਾਰੀਆਂ, ਵੈਲੀਆਂ ਤੇ ਸ਼ਰਾਬੀਆਂ) ਵਿਚ ਬੈਠਦਾ ਹੈ ਤਾਂ ਮਾੜੀ ਲਤ ਲੈਂਦਾ ਹੈ। ਮਾੜੀਆਂ ਦਾਤਾਂ ਨੂੰ ਪੱਕਿਆਂ ਕਰਦਾ ਹੈ। ਪਰ ਜੇ ਧਰਮੀਆਂ, ਨੇਕਾਂ, ਵਫਾਦਾਰਾਂ ਤੇ ਭਜਨ ਬੰਦਗੀ ਕਰਨ ਵਾਲਿਆਂ ਦੀ ਸੰਗਤ ਵਿਚ ਬੈਠਦਾ ਹੈ ਤਾਂ ਸੰਤ ਮਾਰਗ ਉਸ ਨੂੰ ਅਕਾਲ ਪੁਰਖ ਨਾਲ ਮਿਲਾਉਂਦਾ ਹੈ। ਜਨਮ ਮਰਨ ਦੀ ਚੁਰਾਸੀ ਕਟਾਉਂਦਾ ਹੈ।

ਗਨਕਾ ਪਾਪਣੀ ਸੀ। ਉਸ ਦੇ ਘਰ ਇਕ ਸਾਧੂ ਆ ਗਿਆ। ਉਸ ਨੂੰ ਨਹੀਂ ਸੀ ਪਤਾ ਕਿ ਗਨਕਾ ਕੌਣ ਸੀ। ਉਸ ਨੇ ਤਾਂ ਇਕ ਦੇਵੀ ਸਮਝਿਆ, ਭੋਜਨ ਦੀ ਆਸ ਕੀਤੀ।

ਉਸ ਨੇ ਬਜ਼ੁਰਗ ਸਾਧੂ ਨੂੰ ਦੇਖਿਆ ਤੇ ਹੱਸ ਪਈ। ਹੱਸਦੀ ਹੋਈ ਬੋਲੀ, 'ਮੈਂ ਤਾਂ ਵੇਸਵਾ ਹਾਂ। ਮੇਰੇ ਘਰ ਕਿਸ ਇੱਛਾ ਨਾਲ ਆਏ ਹੋ ?'

ਸਾਧੂ—'ਮੈਂ ਭੋਜਨ ਭਿਖਿਆ ਦੀ ਇੱਛਾ ਰੱਖ ਕੇ ਆਇਆ ਹਾਂ। ਮੇਰੇ ਵਾਸਤੇ ਸਾਰੀਆਂ ਨਾਰੀਆਂ ਧੀਆਂ ਭੈਣਾਂ ਹਨ। ਪੁੱਤਰੀ ਜੇ ਭੋਜਨ ਹੈ ਤਾਂ ਬੈਠਦਾ ਹਾਂ,

ਨਹੀਂ ਤੇ ਚਲਦੇ ਭਲੇ ।'

ਗਨਕਾ—'ਆਓ ਬੈਠੋ, ਪਰ ਮੈਂ ਪਾਪਣ ਹਾਂ । ਜੀਵਨ ਵਿਚ ਕੋਈ ਚੰਗਾ ਕੰਮ ਨਹੀਂ ਕੀਤਾ । ਸ਼ਾਇਦ ਤੁਸੀਂ ਮੇਰੇ ਉਧਾਰ ਵਾਸਤੇ ਹੀ ਆਏ ਹੋ । ਜਾਂ ਜੀਵਣ ਬ੍ਰਹਮਚਾਰੀ ਰਹਿਣ ਕਰਕੇ ਸ਼ਹਿਰ ਵਿਚ ਆ ਕੇ ਮਨ ਚਲਾਏਮਾਣ ਹੋ ਗਿਆ।'

ਸਾਧੂ—'ਪੁਤਰੀ ! ਮੈਂ ਭੋਜਨ ਖਾਣਾ ਹੈ, ਮੈਨੂੰ ਭੁੱਖ ਲੱਗੀ ਹੈ ।'

ਗਨਕਾ—'ਤੁਸੀਂ ਮੈਨੂੰ ਪੁਤਰੀ ਆਖਿਆ ਹੈ । ਕਿਸੇ ਨੇ ਅੱਜ ਤੱਕ ਮੈਨੂੰ ਪੁਤਰੀ, ਬੇਟੀ, ਭੈਣ ਨਹੀਂ ਆਖਿਆ । ਮੈਨੂੰ ਨਹੀਂ ਪਤਾ ਕਿ ਮੇਰੇ ਮਾਂ-ਬਾਪ ਕੌਣ ਹਨ । ਤੁਸੀਂ ਪਹਿਲੀ ਵਾਰ ਪੁਤਰੀ ਆਖਿਆ ਹੈ ਤੇ ਮੈਂ ਆਖਦੀ ਹਾਂ ਪਿਤਾ ਜੀ ! ਮੈਂ ਨਹਾ ਕੇ ਨਵੇਂ ਕਪੜੇ ਪਾ ਕੇ ਭੋਜਨ ਤਿਆਰ ਕਰਦੀ ਹਾਂ, ਪਿਤਾ ਜੀਓ !'

ਉਸ ਸਾਧੂ ਦੇ ਸੱਚੇ ਅਤੇ ਭਗਤੀ ਨਾਲ ਨੂਰੋ ਨੂਰ ਚਿਹਰੇ ਦਾ ਐਸਾ ਅਸਰ ਪਿਆ ਕਿ ਗਨਕਾ ਨੂੰ ਆਪਣੇ ਆਪ ਦਾ ਗਿਆਨ ਹੋ ਗਿਆ । ਪਾਪ ਕਰਮ ਦਾ ਅਹਿਸਾਸ ਹੋ ਗਿਆ ਤੇ ਆਪਣੇ ਆਪ ਨੂੰ ਇਕ ਦੋਸ਼ਣ ਸੋਚਿਆ । ਪੁਤਰੀ ਸ਼ਬਦ ਉਸ ਦੇ ਕੰਨਾਂ ਵਿਚ ਗੂੰਜੀ ਗਿਆ ।

ਗਨਕਾ ਨੇ ਆਪ ਭੋਜਨ ਤਿਆਰ ਕਰ ਕੇ ਸਾਧੂ ਨੂੰ ਛਕਾਇਆ । ਸਾਧੂ ਨੇ ਅਸੀਸ ਦਿਤੀ ਤੇ ਨਾਲ ਇਕ ਤੋਤੇ ਦਾ ਪਿੰਜਰਾ ਫੜਾਉਂਦਿਆਂ ਕਿਹਾ, ਸਮਾਜ ਦੀ ਅਵੱਸਥਾ ਐਸੀ ਹੈ ਕਿ ਤੈਨੂੰ ਕਿਸੇ ਸਤਸੰਗਤ ਵਿਚ ਨਹੀਂ ਬੈਠਣ ਦੇਣਾ । ਸਤਿ ਸੰਗਤਿ ਕਰਨੀ ਭਲੀ ਹੈ । ਇਹ ਤੋਤਾ ਰਾਮ ਦਾ ਨਾਮ ਜਪਦਾ ਹੈ । ਇਸ ਨੂੰ ਚੂਰੀ ਖਵਾ ਕੇ ਆਖਿਆ ਕਰਨਾ ਗੰਗਾ ਰਾਮ, ਕਹੋ ਰਾਮ ਰਾਮ... ਸੀਤਾ ਰਾਮ...! ਬਸ ਤੇਰਾ ਉਧਾਰ ਹੋ ਜਾਏਗਾ ।

ਸਾਧੂ ਜਿਵੇਂ ਆਇਆ ਸੀ, ਤਿਵੇਂ ਤੁਰ ਗਿਆ । ਪਰ ਗਨਕਾ ਦੇ ਜੀਵਨ ਨੂੰ ਬਦਲ ਗਿਆ । ਤੋਤੇ ਨੂੰ ਪੜ੍ਹਾਉਂਦੀ ਹੋਈ ਤੇ ਪਾਪ ਕਰਮ ਦਾ ਤਿਆਗ ਕਰ ਦਿਤਾ ਤੇ ਪਾਪਾਂ ਨੂੰ ਸਾੜ ਸੁਆਹ ਕਰ ਮੁਕਤ ਹੋਈ । ਕਰਤਾਰ ਆਪ ਹੀ ਕਿਰਪਾ ਕਰਦਾ ਹੈ ।

*ਵਾਟ ਹਮਾਰੀ ਖਰੀ ਉਡੀਣੀ ॥*
*ਖੰਨਿਅਹੁ ਤਿਖੀ ਬਹੁਤੁ ਪਿਈਣੀ ॥*
*ਉਸੁ ਊਪਰਿ ਹੈ ਮਾਰਗੁ ਮੇਰਾ ॥*
*ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥*

ਬਾਬਾ ਫਰੀਦ ਜੀ ਆਖਦੇ ਹਨ ਅਸਾਂ ਨੇ ਰੱਬ ਦੀ ਬੰਦਗੀ ਦਾ ਰਾਹ ਅਪਨਾਇਆ ਹੈ। ਇਹ ਰਾਹ ਸੌਖਾ ਨਹੀਂ। ਦੂਸਰਾ ਮੰਜ਼ਲ ਬੜੀ ਦੂਰ ਹੈ। ਸੈਂਕੜੇ ਕੋਹ ਦੂਰ। ਰਸਤਾ ਬਹੁਤ ਔਖਾ ਹੈ ਤੇ ਵਾਲ ਤੋਂ ਵੀ ਬਰੀਕ ਹੈ। ਇਸ ਲਈ ਐਸੇ ਰਸਤੇ ਤੁਰਨ ਲਈ ਪਹਿਲਾਂ ਹੀ ਤਿਆਰੀ ਕਰਨੀ ਚਾਹੀਦੀ ਹੈ ਅੰਤ ਵੇਲੇ ਕੁਝ ਨਹੀਂ ਹੋ ਸਕੇਗਾ।

# ਸਮੇਂ ਦੀ ਕਦਰ

*ਸੂਹੀ ਲਲਿਤ ॥ ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥*

'ਵਕਤ ਵਿਚਾਰੇ ਸੋ ਬੰਦਾ ਕਹੀਏ' ਆਮ ਅਖੌਤ ਹੈ। ਸਮੇਂ ਦੀ ਕਰਨੀ ਕੁਦਰਤ ਦੇ ਨੇੜੇ ਰਹਿਣਾ ਹੈ। ਬਾਰਸ਼ ਤੇ ਸਿਆਲ ਦੀ ਠੰਢ ਦਾ ਖਿਆਲ ਕਰਕੇ ਕੀੜੀ ਵੀ ਆਪਣਾ ਰਾਸ਼ਨ ਜਮ੍ਹਾਂ ਰਖਦੀ ਹੈ। ਖੇਤੀ ਦਾ ਕੰਮ ਕਰਨ ਵਾਲਾ ਜੇ ਵੱਤਰ ਨਾ ਸੰਭਾਲੇ ਤਾਂ ਫਸਲ ਤੋਂ ਲਾਭ ਨਹੀਂ ਉਠਾ ਸਕਦਾ। ਬਾਬਾ ਫਰੀਦ ਜੀ ਵੇਲੇ (ਸਮੇਂ) ਦੀ ਸੰਭਾਲ ਬਾਰੇ ਇਕ ਬੇੜੀ ਦੇ ਮਲਾਹ ਦੀ ਉਦਾਹਰਣ ਦੇ ਕੇ ਉਪਦੇਸ਼ ਕਰਦੇ ਹਨ ਕਿ ਕੋਈ ਮਲਾਹ ਬੜਾ ਸੁਸਤ ਸੀ। ਅੱਜ ਦਾ ਕੰਮ ਕੱਲ ਉਤੇ ਛੱਡਣ ਵਾਲਾ ਸੀ। ਉਸ ਨੇ ਬਾਰਸ਼ ਤੋਂ ਪਹਿਲਾਂ ਆਪਣੇ ਬੇੜੇ ਵਲ ਧਿਆਨ ਨਾ ਦਿੱਤਾ। ਨਾ ਰੱਸੇ ਠੀਕ ਕੀਤੇ ਨਾ ਟੁਟੀਆਂ ਉਖੜੀਆਂ ਫਟੀਆਂ ਨੂੰ ਕਿੱਲ ਲਾਏ, ਜਦੋਂ ਦਰਿਆ ਵਿਚ ਹੜ ਆ ਗਿਆ ਤਾਂ ਟੁਟੇ ਫੁਟੇ ਬੇੜੇ ਨੂੰ ਦੇਖ ਕੇ ਘਬਰਾ ਗਿਆ। ਉਸ ਬੇੜੇ ਆਸਰੇ ਦਰਿਆ ਪਾਰ ਕਰਨਾ ਔਖਾ ਸੀ।

ਅੰਤ੍ਰੀਵ ਭਾਵ—ਦੁਨੀਆਂ ਵਿਚ ਆ ਕੇ ਮਨੁੱਖ ਸੱਚ ਨੂੰ ਤਾਂ ਛੱਡ ਦਿੰਦਾ

ਹੈ ਤੇ ਝੂਠ ਦੇ ਪਿੱਛੇ ਲਗਦਾ ਹੈ। ਉਮਰ ਬੀਤਦੀ ਜਾਂਦੀ ਹੈ ਤੇ ਜਦੋਂ ਅੰਤਲੇ ਦਿਨ ਆਉਂਦੇ ਹਨ ਤਾਂ ਪਛਤਾਵਾ ਕਰਦਾ ਹੈ। 'ਅਬ ਪਛਤਾਏ ਕਿਆ ਹੋਤ ਹੈ, ਜਬ ਚਿੜੀਆ ਚੁਗ ਗਈ ਖੇਤ।' ਸਦਾ ਸਮੇਂ ਦੀ ਕਦਰ ਕਰਨੀ ਚਾਹੀਦੀ ਹੈ। ਬੀਤਿਆ ਸਮਾਂ ਮੁੜ ਹੱਥ ਨਹੀਂ ਆਉਂਦਾ। ਇਕ ਦਿਨ ਜਿਹੜਾ ਬੀਤਦਾ ਹੈ, ਉਸ ਨਾਲ ਉਮਰ ਘਟਦੀ ਹੈ। ਮੌਤ ਦਾ ਜਿਹੜਾ ਦਿਨ ਮਿਥਿਆ ਹੈ, ਉਹ ਜ਼ਰੂਰ ਆਉਣਾ ਹੈ।

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥*

ਕਸੁੰਭੜਾ ਜੰਗਲ ਦਾ ਬੂਟਾ ਹੈ। ਇਸ ਨੂੰ ਛਿਛਰਾ ਆਖਿਆ ਜਾਂਦਾ ਹੈ ਤੇ ਜਿਸ ਦੇ ਪੱਤਿਆਂ ਦੇ ਡੂਨੇ ਬਣਾਏ ਜਾਂਦੇ ਹਨ। ਛਿਛਰੇ ਦੇ ਫੁਲ ਲਾਲ ਸੂਹੇ ਹੁੰਦੇ ਹਨ ਤੇ ਅੱਗ ਦਾ ਰੂਪ ਦੂਰੋਂ ਨਜ਼ਰ ਆਉਂਦੇ ਹਨ। ਪਰ ਰੰਗ ਕੱਚਾ ਹੁੰਦਾ ਹੈ। ਐਵੇਂ ਉਤਰ ਜਾਂਦਾ ਹੈ। ਬਾਬਾ ਫਰੀਦ ਜੀ ਭੀ ਕਸੁੰਭੜੇ ਦਾ ਹਵਾਲਾ ਦੇ ਕੇ ਸਮਝਾਉਂਦੇ ਹਨ ਕਿ 'ਹੇ ਮਨੁਖ! ਰਤਾ ਹੋਸ਼ ਨਾਲ ਦੁਨੀਆਂ ਵਿਚ ਰਹੁ। ਦੁਨੀਆਂ ਦੀ ਹਰ ਵਸਤੂ ਨਾਸਵੰਤ ਤੇ ਕਸੁੰਭੜੇ ਵਾਂਗ ਇਕ ਅੱਗ ਦਾ ਰੂਪ ਹੈ।'

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੀ ਮਾਇਆ ਦੇ ਪਦਾਰਥਾਂ ਦਾ ਤਿਆਗ ਬਿਲਕੁਲ ਹੋਏ?

ਯਦੀ ਮਨੁੱਖ, ਪੰਛੀ, ਪਸ਼ੂ, ਕੀੜੇ-ਮਕੌੜੇ ਜਿੰਨੇ ਵੀ ਚੁਰਾਸੀ ਲੱਖ ਜੂਨੀ ਹੈ, ਸਭ ਦੀ ਹੋਂਦ ਪੰਜਾਂ ਤੱਤਾਂ ਤੋਂ ਹੈ ਤੇ ਜੀਵਨ ਦਾ ਆਸਰਾ ਵੀ ਅੰਨ, ਜਲ, ਹਵਾ ਹੈ। ਠੰਢ ਤੇ ਤੱਤ ਤੋਂ ਬਚਣ ਲਈ ਘਰ ਦੀ ਵੀ ਲੋੜ ਹੈ। ਕਪੜੇ ਚਾਹੀਦੇ ਹਨ। ਕਾਮ ਤੋਂ ਬਿਨਾਂ ਸ਼ਕਤੀ ਤੇ ਸੰਤਾਨ ਉਤਪੰਨ ਨਹੀਂ ਹੁੰਦੀ ਹੈ। ਹਉਮੈ ਦੇ ਤੱਤ ਨਾਲ ਜੀਵਨ ਤੁਰਦਾ ਹੈ, ਲਾਲਚ ਤੇ ਮਮਤਾ ਨਾਲ ਉੱਦਮ ਕਰੀਦਾ ਹੈ। ਪ੍ਰਮਾਤਮਾ ਨੇ ਜੋ ਕੁਝ ਵੀ ਧਰਤੀ ਉਤੇ ਪੈਦਾ ਕੀਤਾ ਹੈ, ਉਹ ਜੀਵਾਂ ਦੇ ਲਾਭ ਹਿੱਤ ਕੀਤਾ ਹੈ। ਸਮਝ ਦੀ ਗੱਲ ਹੈ ਕਿ ਹਰ ਚੀਜ਼ ਦੀ ਵਰਤੋਂ ਹੋਣੀ ਚਾਹੀਏ ਜਿੰਨੀ ਠੀਕ ਹੈ। ਸੱਚ ਹੈ, ਜਿਵੇਂ ਰਿਹਾਇਸ਼ ਲਈ ਮਕਾਨ ਜ਼ਰੂਰੀ ਹੈ ਪਰ ਜੋ ਦੌਲਤ ਇਕੱਠੀ ਕਰ ਕੇ ਸੌ ਸੌ ਕਮਰਿਆਂ ਦੇ ਮਹਿਲ ਪਾਉਂਦਾ

ਹੈ, ਉਹ ਲਾਲਚ ਹੈ, ਉਸ ਤੋਂ ਲਾਭ ਕਰ ਕੇ ਦੌਲਤ ਇਕੱਠੀ ਕਰਕੇ 'ਸ਼ਾਹਕਾਰ' ਬਣਨ ਦਾ ਜਤਨ ਕਰਦਾ ਹੈ, ਉਹ ਠੀਕ ਨਹੀਂ। ਇਸੇ ਤਰ੍ਹਾਂ ਬਹੁਤਾ ਖਾ ਕੇ ਕਈ ਬੀਮਾਰ ਹੋ ਜਾਂਦੇ ਹਨ। ਧਰਮ ਦੀ ਕਿਰਤ ਕਰਨ ਦੀ ਥਾਂ ਚੋਰੀ ਤੇ ਠੱਗੀ ਕਰਦਾ ਹੈ, ਸਮਗਲਿੰਗ ਕਰਦਾ ਹੈ, ਰਾਜ ਨੂੰ ਵਧਾਉਣ ਲਈ ਲੱਖਾਂ ਜੀਵਾਂ ਦਾ ਖ਼ੂਨ ਕਰਨਾ, ਬਾਦਸ਼ਾਹ ਹੋ ਕੇ ਇਨਸਾਫ ਨਾ ਕਰਨਾ, ਇਹ ਸਭ ਪਾਪ ਹਨ।

ਬਾਬਾ ਫਰੀਦ ਜੀ ਗ੍ਰਿਹਸਤੀ ਸਨ। ਪਤਨੀ, ਬੱਚੇ, ਘਰ ਸੀ, ਪਰ ਧਰਮ ਸੀ। ਹਰ ਇਸਤਰੀ-ਪੁਰਖ ਲਈ ਪਤੀਬ੍ਰਤਾ ਧਰਮ ਦੀ ਪਾਲਣਾ ਕਰਨੀ ਜਰੂਰੀ ਹੈ, ਜਿਵੇਂ ਜੀਵ, ਜੰਤ, ਜਾਨਵਰ, ਸੰਤਾਨ ਉਤਪਤੀ ਦੇ ਸਮੇਂ ਭੋਗ ਕਰਦੇ ਹਨ ਤੇ ਧਰਮ ਦੀ ਪਾਲਣਾ ਕਰਦੇ ਹਨ। ਪਰ ਸਾਰੀਆਂ ਅਕਲਾਂ ਤੇ ਗਿਆਨਾਂ ਵਾਲਾ ਪੁਰਖ ਹੈ, ਜਿਸ ਨੇ ਭੋਗ ਵਲ ਏਨਾ ਧਿਆਨ ਦਿਤਾ ਕਿ ਅੱਗ ਨਾਲ ਖੇਡਦਾ ਹੈ। ਇਸ ਨੇ ਆਪਣੀ ਇਸਤਰੀ ਨਾਲ ਵੇਸ਼ਵਾਪਨ ਨੂੰ ਜਵਾਬ ਦਿਤਾ। ਧੀ, ਭੈਣ ਨੂੰ ਬਾਜਾਰ ਬਿਠਾਇਆ। ਰਾਜਿਆਂ ਤੇ ਕਈਆਂ ਬਾਦਸ਼ਾਹਾਂ ਨੇ ਸੌ ਤੋਂ ਹਜਾਰ ਤੱਕ ਔਰਤਾਂ ਰਖੀਆਂ। ਐਸੀਆਂ ਹਰਕਤਾਂ ਅੱਗ ਦੀਆਂ ਹਰਕਤਾਂ ਹਨ।

ਮਾਇਆ ਕਮਾਉਣੀ ਪਾਪ ਨਹੀਂ ਜੇ ਉਹ ਮਾਇਆ ਲੋਕ ਸੇਵਾ ਵਿਚ ਲਗਦੀ ਹੈ ਤੇ 'ਮੈਂ, ਮੇਰੀ' ਦਾ ਸ਼ਬਦ ਨਾ ਜ਼ਬਾਨੋਂ ਨਿਕਲੇ ਸਗੋਂ ਇਹ ਆਖਿਆ ਜਾਏ, 'ਹੇ ਕਰਤਾਰ ਸਭ ਤੇਰੀ ਦੇਣ ਹੈ। ਮੇਰਾ ਕੁਝ ਨਹੀਂ। ਤੂੰ ਹੀ ਬਖਸ਼ਿਸ਼ ਕਰਦਾ ਹੈਂ ਤੇ ਤੂੰ ਹੀ ਮਰਜੀ ਨਾਲ ਲੈ ਜਾਂਦਾ ਹੈਂ।'

*ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ ॥*
*ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ ॥੨॥*
*ਜੋ ਤੁਮ੍ ਕਰਹੁ ਸੋਈ ਭਲਾ ਮਨਿ ਲੇਤਾ ਮੁਕਤਾ ॥*
*ਸਗਲ ਸਮਗ੍ਰੀ ਤੇਰੀਆ ਸਭ ਤੇਰੀ ਜੁਗਤਾ ॥੩॥*
*ਚਰਨ ਪਖਾਰਉ ਕਰਿ ਸੇਵਾ ਜੇ ਠਾਕੁਰ ਭਾਵੈ ॥*
*ਹੋਹੁ ਕ੍ਰਿਪਾਲ ਦਇਆਲ ਪ੍ਰਭ ਨਾਨਕੁ ਗੁਣ ਗਾਵੈ ॥੪॥੫॥੩੫॥*

*(ਬਿਲਾਵਲੁ ਮ: ੫)*

ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥
ਹੰਸੁ ਚਲਸੀ ਡੁਮਣਾ ਅਹਿ ਤਨੁ ਢੇਰੀ ਥੀਸੀ ॥੩॥੨॥

ਸਮਾਂ ਜੋ ਬੀਤ ਗਿਆ, ਸੋ ਬੀਤ ਗਿਆ। ਉਹ ਮੁੜ ਕੇ ਹੱਥ ਨਹੀਂ ਆਉਂਦਾ। ਬਚਪਨ ਪਿਛੋਂ ਜਵਾਨੀ ਆਈ ਤੇ ਗਈ। ਬੁਢੇਪੇ ਵਿਚ ਕਿੰਨਾ ਵੀ ਸੋਚੀਏ ਕਿ ਜਵਾਨੀ ਆਏ, ਉਹ ਨਹੀਂ ਆਉਣੀ। ਜਿਹੜੇ ਕੰਮ ਜਵਾਨੀ ਵਿਚ ਕਰਨੇ ਸਨ, ਜੇ ਉਹ ਨਹੀਂ ਕੀਤੇ ਤਾਂ ਮੁੜ ਨਹੀਂ ਹੋਣੇ। ਬਾਬਾ ਜੀ ਬਚਨ ਕਰਦੇ ਹਨ ਕਿ ਮਾਲਿਕ (ਕਰਤਾਰ) ਨੇ ਅਵਾਜ਼ ਦਿਤੀ। ਜਿਨ੍ਹਾਂ ਨੇ ਆਵਾਜ਼ ਸੁਣ ਲਈ, ਉਹ ਜਾਗ ਪਏ ਤੇ ਤਰ ਗਏ। ਜਿਨ੍ਹਾਂ ਨੇ ਨਾ ਸੁਣੀ ਉਹ ਪਛੜ ਗਏ। ਪਛਤਾਉਣ ਲਗੇ ਤੇ ਆਸਾਂ ਕਰਨ ਲਗੇ ਕਿ ਮੁੜ ਆਵਾਜ਼ ਆਏਗੀ, ਪਰ ਉਹ ਉਸ ਤਰ੍ਹਾਂ ਨਾ ਆਈ ਜਿਵੇਂ ਪਹਿਲਾਂ ਆਈ ਸੀ। ਬਾਬਾ ਫਰੀਦ ਜੀ ਮਿਸਾਲ ਦਿੰਦੇ ਹਨ ਕਿ ਜਿਵੇਂ ਬਕਰੀ, ਮੱਝ, ਗਊ ਜਾਂ ਨਾਰੀ ਦੇ ਥਣਾਂ ਵਿਚ ਜੋ ਇਕ ਵਾਰ ਦੁਧ ਆ ਜਾਏ, ਉਹ ਮੁੜ ਕੇ ਨਹੀਂ ਆਉਂਦਾ। ਇਕ ਵਾਰ ਜੀਵ ਵਿਛੜ ਜਾਏ ਤਾਂ ਉਹ ਮੁੜ ਕੇ ਨਹੀਂ ਮਿਲਦਾ। ਭਾਵ ਕਿ ਮਨੁਖੀ ਦੇਹੀ ਇਕ ਵਾਰ ਪ੍ਰਾਪਤ ਹੋਈ ਮੁੜ ਕੇ ਪ੍ਰਾਪਤ ਨਹੀਂ ਹੁੰਦੀ। ਇਸ ਤੋਂ ਲਾਭ ਉਠਾਇਆ ਜਾਏ। ਭਾਵ ਮਨੁਖਾ ਦੇਹ ਦੇ ਸਮੇਂ ਭਜਨ ਬੰਦਗੀ ਤੇ ਸੇਵਾ ਕੀਤੀ ਜਾਏ। ਮੁੜ ਕੇ ਕਰਮਾਂ ਕਰਕੇ ਕੀ ਪਤਾ ਕੀ ਜੂਨ ਪ੍ਰਾਪਤ ਹੋਣੀ ਹੈ।

ਸਾਖੀ ਹੈ ਸਤਿਗੁਰੂ ਨਾਨਕ ਦੇਵ ਜੀ ਲਾਹੌਰ ਸਨ। ਦੁਨੀ ਚੰਦ ਸੇਠ ਨੇ ਆਪਣੇ ਪਿਤਾ ਦਾ ਸਰਾਧ ਕੀਤਾ। ਖੀਰ, ਕੜਾਹ ਤੇ ਪੂਰੀਆਂ ਤਿਆਰ ਕਰਵਾਈਆਂ ਸਨ। ਕਈ ਸੈਂਕੜੇ ਬ੍ਰਾਹਮਣ ਸੱਦੇ ਸਨ। ਸਤਿਗੁਰੂ ਜੀ ਨੂੰ ਵੀ ਸੱਦਾ ਦਿੱਤਾ।

ਸਤਿਗੁਰੂ ਜੀ—'ਦੁਨੀ ਚੰਦ! ਇਹ ਸਾਰਾ ਅਡੰਬਰ ਕਿਉਂ ਰਚਿਆ ਹੈ?'

ਦੁਨੀ ਚੰਦ—'ਮਹਾਰਾਜ ਜੀ! ਆਪਣੇ ਪਿਤਾ ਦੇ ਨਮਿਤ ਹਰ ਸਾਲ ਮੈਂ ਸਰਾਧ ਕਰਦਾ ਹਾਂ ਤਾਂ ਕਿ ਪਿਤਾ ਜੀ ਸਾਲ ਭਰ ਰੱਜੇ ਰਹਿਣ।

ਸਤਿਗੁਰੂ ਜੀ—'ਤੇਰਾ ਤਿਆਰ ਕੀਤਾ ਭੋਜਨ ਤਾਂ ਲੋਕਾਂ ਖਾ ਜਾਣਾ ਹੈ, ਤੇਰੇ ਪਿਤਾ ਨੂੰ ਕਿਵੇਂ ਪੁਜਣਾ ਹੈ ?'

ਦੁਨੀ ਚੰਦ—'ਜੀ ਪੰਡਤ ਇਹੋ ਆਖਦੇ ਹਨ। ਸਾਰੇ ਪਿੱਤਰਾਂ ਨਮਿਤ ਸਰਾਧ ਕਰਦੇ ਹਨ। ਭੋਜਨ ਖਵਾਉਂਦੇ ਹਨ।'

ਸਤਿਗੁਰੂ ਜੀ—'ਭਲਾ ਦੁਨੀ ਚੰਦਾ, ਤੈਨੂੰ ਪਤਾ ਹੈ ਤੇਰੇ ਪਿਤਾ ਜੀ ਐਸ ਵੇਲੇ ਕਿਸ ਜਨਮ ਵਿਚ ਹਨ।'

ਦੁਨੀ ਚੰਦ—'ਇਹ ਮੈਨੂੰ ਕੀ ਪਤਾ।'

ਸਤਿਗੁਰੂ ਜੀ—'ਸੁਣ ਤੇਰਾ ਪਿਤਾ ਦਰਿਆ ਰਾਵੀ ਦੇ ਖੱਬੇ ਕਿਨਾਰੇ ਕਾਨਿਆਂ ਤੇ ਕਾਹੀ ਦੇ ਝੁੰਡ ਵਿਚ ਇਕ ਬਘਿਆੜ ਦੇ ਜਨਮ ਵਿਚ ਭੁੱਖਾ ਹੈ। ਕਈ ਦਿਨਾਂ ਤੋਂ ਉਸ ਨੂੰ ਸ਼ਿਕਾਰ ਨਹੀਂ ਮਿਲਿਆ। ਕਰਮਾਂ ਦਾ ਫਲ ਉਸ ਨੂੰ ਇਹ ਜਨਮ ਮਿਲਿਆ। ਇਸ ਭੋਜਨ ਵਿਚੋਂ ਇਕ ਦਾਣਾ ਵੀ ਉਸ ਨੂੰ ਨਹੀਂ ਮਿਲਣਾ।'

ਦੁਨੀ ਚੰਦ ਘਬਰਾ ਗਿਆ। ਉਸ ਨੇ ਪ੍ਰਮੁਖ ਪੰਡਤਾਂ ਨੂੰ ਸੱਦਿਆ, ਜਿਹੜਾ ਸਰਾਧ ਕਰਵਾ ਰਿਹਾ ਸੀ। ਉਸ ਨੂੰ ਪੁਛਿਆ, 'ਪੰਡਤ ਜੀ ! ਭਲਾ ਦੱਸ ਸਕਦੇ ਹੋ ਮੇਰੇ ਪਿਤਾ ਜੀ ਅਤੇ ਹੋਰ ਪਿੱਤਰ ਭਲਾ ਕਿਥੇ ਹਨ ?'

ਪੰਡਤ—'ਆਪ ਦੇ ਪਿਤਾ ਸੁਖ ਨਾਲ ਬੜੇ ਪੁੰਨਦਾਨ ਕਰਨ ਵਾਲੇ ਭਜਨੀਕ ਪੁਰਖ ਸਨ। ਉਨ੍ਹਾਂ ਦਾ ਵਾਸਾ ਸਵਰਗਾਂ ਵਿਚ ਹੈ। ਇਹ ਸ਼ੰਕਾ ਆਪ ਦੇ ਮਨ ਵਿਚ ਕਿਉਂ ਆਈ ?'

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਮੁਸਕਰਾ ਕੇ ਬਚਨ ਕੀਤਾ, 'ਪੰਡਤ ਜੀ ! ਚੰਗੇ ਪਦਾਰਥ ਖਾਣ ਬਦਲੇ ਝੂਠ ਨਹੀਂ ਬੋਲਣਾ ਚਾਹੀਦਾ।'

ਪੰਡਤ—'ਮੈਂ ਝੂਠ ਬੋਲਦਾ ਹਾਂ ?'

ਸਤਿਗੁਰੂ ਜੀ—'ਤੁਸੀਂ ਝੂਠ ਬੋਲਦੇ ਹੋ। ਇਨ੍ਹਾਂ ਦੇ ਪਿਤਾ ਸਵਰਗਾਂ ਵਿਚ ਨਹੀਂ, ਉਹ ਧਰਤੀ ਉਤੇ ਦਰਿਆ ਰਾਵੀ ਦੇ ਕਿਨਾਰੇ ਹਨ। ਉਹ ਤਿੰਨ ਦਿਨ ਤੋਂ ਭੁੱਖੇ ਹਨ।'

ਪੰਡਤ—'ਅਸ਼ੁਭ ਬਚਨ ਨਾ ਬੋਲੋ। ਉਹ ਧਰਮੀ ਪੁਰਸ਼ ਸਨ। ਇਹ ਨਹੀਂ

ਹੋ ਸਕਦਾ। ਉਸ ਦੇ ਪ੍ਰਲੋਕ ਗਮਨ ਵੇਲੇ ਪੂਜਾ ਪਾਠ, ਦੀਵਾ ਬੱਤੀ ਆਦਿਕ ਦੀ ਸਾਰੀ ਮਰਿਆਦਾ ਪੂਰੀ ਕੀਤੀ ਸੀ। ਤੁਸੀਂ ਤਾਂ ਦੁਧ ਵਿਚ ਕਾਂਜੀ ਘੋਲਣ ਆ ਗਏ ਹੋ।'

ਪੰਡਤ ਬੋਲੀ ਗਿਆ, ਪਰ ਉਸ ਦਾ ਰੰਗ ਉਡਦਾ ਗਿਆ। ਉਹ ਘਾਬਰ ਗਿਆ।

ਸਤਿਗੁਰੂ ਜੀ ਨੇ ਸੱਚ ਝੂਠ ਦਾ ਨਿਤਾਰਾ ਕਰਨਾ ਸੀ ਤੇ ਬ੍ਰਾਹਮਣਾਂ ਦੀ ਸਰਾਧ ਦੀ ਕਾਇਮ ਕੀਤੀ ਦੁਕਾਨ ਨੂੰ ਖਤਮ ਕਰਨਾ ਸੀ। ਉਹ ਦੁਨੀ ਚੰਦ ਤੇ ਪੰਡਤ ਨੂੰ ਨਾਲ ਲੈ ਕੇ ਚੱਲ ਪਏ। ਫੈਸਲਾ ਹੋਇਆ ਕਿ ਆ ਕੇ ਭੋਜਨ ਖਾਧਾ ਜਾਏਗਾ।

ਦਰਿਆ ਰਾਵੀ ਦੇ ਕਿਨਾਰੇ ਪੁੱਜ ਗਏ। ਦੁਨੀ ਚੰਦ ਨੂੰ ਸਤਿਗੁਰੂ ਜੀ ਨੇ ਆਖਿਆ, 'ਆਪਣੇ ਪਿਤਾ ਜੀ ਨੂੰ ਆਵਾਜ਼ ਮਾਰ ਕੇ ਬੁਲਾ।'

'ਪਿਤਾ ਜੀ! ਜਿਥੇ ਵੀ ਹੋ, ਮੈਨੂੰ ਅਵਾਜ਼ ਦਿਓ। ਮੈਂ ਦੁਨੀ ਚੰਦ ਹਾਂ।' ਦੁਨੀ ਚੰਦ ਨੇ ਆਵਾਜ਼ ਦਿੱਤੀ।

'ਦੁਨੀ ਚੰਦਾ! ਜਾਹ ਮੈਂ ਤੈਨੂੰ ਕੀ ਉੱਤਰ ਦਿਆਂ, ਮੈਂ ਬਘਿਆੜ ਦੀ ਜੂਨ ਵਿਚ ਭੁੱਖਾ ਹਾਂ।' ਅਗੋਂ ਝਾੜੀ ਵਿਚੋਂ ਉੱਤਰ ਮਿਲਿਆ। ਪੰਡਤ ਨੇ ਸਾਫ ਆਵਾਜ਼ ਸੁਣੀ ਤੇ ਘਾਬਰ ਗਿਆ, ਪਰ ਹਠ ਨਾ ਛੱਡਿਆ ਉਸ ਨੇ ਆਖਿਆ, 'ਇਹ ਕੋਈ ਚਲਾਕੀ ਹੈ। ਐਸਾ ਨਹੀਂ ਹੋ ਸਕਦਾ।'

ਸਤਿਗੁਰੂ ਜੀ ਨੇ ਲੀਲ੍ਹਾ ਕੀਤੀ। ਉਸ ਬਘਿਆੜ ਨੂੰ ਝਾੜੀ ਵਿਚੋਂ ਬਾਹਰ ਕਢਿਆ। ਉਹ ਬਾਹਰ ਆਇਆ ਤਾਂ ਪੰਡਤ ਤੇ ਦੁਨੀ ਚੰਦ ਦੋਵੇਂ ਡਰ ਗਏ ਤੇ ਬਘਿਆੜ ਹੌਲੀ-ਹੌਲੀ ਤੁਰ ਕੇ ਸਤਿਗੁਰੂ ਜੀ ਦੇ ਚਰਨਾਂ ਕੋਲ ਝੁਕਿਆ ਤੇ ਉਸ ਵੇਲੇ ਉਹਦਾ ਸਰੀਰ ਬਦਲ ਗਿਆ। ਉਹ ਮਨੁਖ ਰੂਪ ਵਿਚ ਆ ਗਿਆ ਤੇ ਬੋਲਿਆ, 'ਮੈਂ ਜਦ ਮਰਨ ਲੱਗਾ ਸਾਂ ਤਾਂ ਗੁਆਂਢੀਆਂ ਦੇ ਘਰ ਮਾਸ ਭੁਜਦਾ ਸੀ। ਮੇਰੀ ਸੁਰਤ ਮਾਸ ਵੱਲ ਚਲੀ ਗਈ ਤੇ ਮੈਨੂੰ ਬਘਿਆੜ ਦੀ ਜੂਨ ਪ੍ਰਾਪਤ ਹੋਈ। ਦੂਸਰਾ ਮੈਂ ਸ਼ਾਹੂਕਾਰਾ ਕਰਦਾ ਸੀ, ਗਰੀਬਾਂ ਦਾ ਲਹੂ ਪੀਂਦਾ ਰਿਹਾ। ਕੋਈ ਨੇਕੀ ਦਾ ਕੰਮ ਨਾ ਕੀਤਾ। ਨਰਕ ਵਿਚ ਵਾਸਾ ਰਿਹਾ

ਤੇ ਮੁੜ ਇਸ ਜੂਨ ਵਿਚ ਆ ਗਿਆ, ਹੁਣ ਪਛਤਾਵਾ ਕਰ ਰਿਹਾ ਸਾਂ ਕਿ ਸਤਿਗੁਰੂ ਜੀ ਤੁਸਾਂ ਦੇ ਦਰਸ਼ਨ ਹੋਏ।'

ਬਘਿਆੜ ਦੀ ਮੌਤ ਹੋ ਗਈ। ਸਤਿਗੁਰੂ ਜੀ ਦੇ ਦਰਸ਼ਨ ਹੋਏ। ਉਸ ਦੀ ਮੁਕਤੀ ਹੋਈ। ਦੂਨੀ ਚੰਦ ਘਰ ਨੂੰ ਮੁੜ ਪਿਆ। ਪੰਡਤ ਸਤਿਗੁਰੂ ਜੀ ਦੇ ਚਰਨੀਂ ਪਿਆ ਤੇ ਉਪਦੇਸ਼ ਮਿਲਿਆ ਕਿ ਵੇਲਾ ਸੰਭਾਲਣਾ ਚਾਹੀਦਾ ਹੈ।

ਬਾਬਾ ਫਰੀਦ ਜੀ ਫੁਰਮਾਉਂਦੇ ਹਨ, 'ਹੇ ਭਗਤ ਜਨੋ, ਵੇਲਾ ਸੰਭਾਲੋ। ਜਦੋਂ ਵਾਹਿਗੁਰੂ ਨੇ ਧਰਮਰਾਜ ਨੂੰ ਹੁਕਮ ਦਿਤਾ, ਤਦੋਂ ਜੀਵ-ਆਤਮਾ ਨੇ ਨੀਵੀਂ ਪਾ ਕੇ ਤੁਰ ਪੈਣਾ ਹੈ। ਜੀਵ-ਆਤਮਾ ਤੇ ਸਰੀਰ ਨੇ ਮਿੱਟੀ ਹੋ ਜਾਣਾ ਹੈ। ਜੀਵ-ਆਤਮਾ ਨੇ ਆਪਣੇ ਕਰਮਾਂ ਦਾ ਮਿੱਠਾ-ਕੌੜਾ ਫਲ ਖਾਣਾ ਹੈ। ਗੁਰਮੁਖਾਂ ਨੇ ਹੀ ਚੰਗੀ ਥਾਂ ਪ੍ਰਾਪਤ ਕਰਨੀ ਹੈ 1 ਜਿਵੇਂ ਹੁਕਮ ਹੈ :

*ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥*
*ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ ॥*
*ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥*
*ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ ॥੧॥*

*(ਸੂਹੀ ਛੰਤ ਮਹਲਾ ੪)*

# ਗੁਰੂ ਧਾਰਨ ਦਾ ਉਪਦੇਸ਼

ਲਗਭਗ ਸਤ ਸੌ ਚਾਲੀ ਸਾਲ ਹੋਏ ਜਦੋਂ ਬਾਬਾ ਫਰੀਦ ਜੀ ਨੇ ਅਨੁਭਵ ਕੀਤਾ ਕਿ ਗੁਰੂ (ਪੀਰ) ਤੋਂ ਬਿਨਾਂ ਕਿਸੇ ਪ੍ਰਾਣੀ ਦਾ ਨੇਕ ਰਾਹ ਤੇ ਚੱਲਣਾ ਔਖਾ ਹੈ। ਜੇ ਕੁਦਰਤੀ ਕਿਸੇ ਨੂੰ ਈਸ਼ਵਰ ਨੇ ਨੇਕ ਰਾਹ ਤੇ ਚੱਲਣ ਦੀ ਦਾਤ ਬਖਸ਼ੀ ਹੋਵੇ, ਉਹ ਹੋਰ ਗੱਲ ਹੈ। ਬਾਬਾ ਜੀ ਨੇ ਆਪਣੀ ਬਾਣੀ ਵਿਚ ਫੁਰਮਾਇਆ ਹੈ—

*ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥*
*ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥*

ਉਸ ਸਮੇਂ ਭਾਰਤ ਦੇ ਮਧ ਏਸ਼ੀਆ ਵਿਚ ਰਾਜਸੀ ਤੇ ਧਾਰਮਿਕ ਖਿਚੋਤਾਣ

ਸੀ । ਹਰ ਥਾਂ ਮਨੁੱਖ ਘਬਰਾਇਆ ਬੇਚੈਨੀ ਵਿਚ ਠੋਕਰਾਂ ਖਾਂਦਾ ਸੀ । ਮਨ ਦੀ ਸ਼ਾਂਤੀ ਲੱਭਣੀ ਔਖੀ ਸੀ । ਵੈਰ, ਵਿਰੋਧ, ਲਾਲਚ ਤੇ ਵਾਸ਼ਨਾ ਦੇ ਭਾਂਬੜ ਬਲਦੇ ਸਨ । ਐਸੀ ਦਸ਼ਾ ਵਿਚ ਹਜ਼ਾਰਾਂ ਪਿਛੇ ਦਸ ਜਾਂ ਵੀਹ ਬੰਦੇ ਹੁੰਦੇ ਸਨ, ਜਿਹੜੇ ਮਨ ਦੀ ਸ਼ਾਂਤੀ ਢੂੰਡਦੇ ਸਨ । ਸੱਚ ਦੇ ਨੇੜੇ ਹੁੰਦੇ ਸਨ, ਪਰ ਸਤਿਕਾਰ ਘੱਟ ਮਿਲਦਾ ਸੀ । 'ਕੂੜੁ ਫਿਰੈ ਪਰਧਾਨੁ ਵੇ ਲਾਲੋ' ਵਾਲੀ ਦਸ਼ਾ ਹੁੰਦੀ ਸੀ।

ਬਾਬਾ ਫਰੀਦ ਜੀ ਦੇ ਸਮੇਂ ਹਿੰਦੂ, ਵੇਦ ਤੇ ਪੁਰਾਣ ਮਤਿ ਕਮਜੋਰ ਹੋ ਰਹੇ ਸਨ । ਪੁਜਾਰੀ ਬੁਤਾਂ ਦੀ ਪੂਜਾ ਕਰਾਉਂਦੇ ਸਨ । ਲੋਕਾਂ ਦੇ ਮਨ ਨੂੰ ਭਰੋਸਾ ਨਹੀਂ ਸੀ ਆਉਂਦਾ । ਤਦੋਂ ਮਨੁਖ, ਮਨੁਖ ਨੂੰ ਉਪਦੇਸ਼ ਤੇ ਸੰਗਤਿ ਬਖਸ਼ੇ ਨੂੰ ਅਨੁਭਵ ਕੀਤਾ ਜਾਂਦਾ ਸੀ, ਬੁੱਤ ਪੱਥਰ ਦਾ ਹੈ, ਓਹ ਕੀ ਕਿਸੇ ਨੂੰ ਦੇ ਸਕਦਾ ਹੈ ।

ਬਾਬਾ ਫਰੀਦ ਜੀ ਨੇ ਫੁਰਮਾਇਆ ਇਹ ਧਰਤੀ ਦੇਖਣ ਨੂੰ ਸੁਖਾਂ ਭਰਿਆ ਬਾਗ ਹੈ । ਰੰਗਾ ਰੰਗ ਦੀ ਹੈ, ਅਸਲ ਵਿਚ ਸੂਲਾਂ ਦਾ ਬਾਗ ਹੈ । ਪਰ ਜਿਨ੍ਹਾਂ ਨੇ ਪੀਰ ਧਾਰਨ ਕੀਤਾ ਹੈ ਤੇ ਜਿਨ੍ਹਾਂ ਦੇ ਸਿਰਾਂ ਉਪਰ ਪੀਰ (ਗੁਰੂ) ਦਾ ਹੱਥ ਹੈ ਸਮਝੋ ਉਹ ਬਚ ਜਾਣਗੇ । ਉਹਨਾਂ ਨੂੰ ਰਤਾ ਆਂਚ ਨਹੀਂ ਆਏਗੀ । ਜਿਵੇਂ ਉੱਚੀ ਨੀਵੀਂ ਥਾਂ ਤੋਂ ਰਾਤ ਵੇਲੇ ਸਮੁੰਦਰ ਵਿਚ ਜਹਾਜ ਨੂੰ ਰੌਸ਼ਨ ਮੁਨਾਰੇ ਬਚਾਉਂਦੇ ਹਨ, ਤਿਵੇਂ ਗੁਰੂ (ਪੀਰ) ਹਰ ਥਾਂ ਤੇ ਆਪਣੇ ਸੇਵਕ (ਮੁਰੀਦ) ਦੀ ਰਖਿਆ ਕਰਦਾ ਹੈ । ਜੀਵਨ ਦਾ ਰਾਹ ਦਸਦਾ ਹੈ ਤੇ ਵਾਹਿਗੁਰੂ ਦੀ ਸ਼ਰਨ ਵਿਚ ਲੈ ਜਾਂਦਾ ਹੈ ।

ਗੁਰੁ ਪਰਮੇਸਰੁ ਕਰਣੈਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥
ਗੁਰ ਕੇ ਚਰਣ ਕਮਲ ਮਨ ਧਿਆਇ ॥ ਦੂਖੁ ਦਰਦੁ ਇਸੁ ਤਨ ਤੇ
ਜਾਇ ॥੧॥ ਰਹਾਉ ॥ ਭਵਜਲਿ ਡੂਬਤ ਸਤਿਗੁਰੁ ਕਾਢੈ ॥ ਜਨਮ
ਜਨਮ ਕਾ ਟੂਟਾ ਗਾਢੈ ॥੨॥ ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥
ਸੂਖ ਸਹਜ ਮਨਿ ਆਵੈ ਸਾਂਤਿ ॥੩॥ ਸਤਿਗੁਰ ਕੀ ਰੇਣੁ ਵਡਭਾਗੀ
ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥

(ਸੂਹੀ ਮਹਲਾ ੫)

ਬਾਬਾ ਫਰੀਦ ਜੀ ਪਾਕਪਟਨ ਨਵੇਂ ਨਵੇਂ ਆਏ ਸਨ ਕਿ ਆਪ ਦੇ ਕੋਲ ਇਹ ਸੈਲਾਨੀ ਆਇਆ। ਉਸ ਨੇ ਦੱਸਿਆ ਕਿ ਉਹ ਇਰਾਨ ਦੇ ਵਿਚ ਜੰਮਿਆ ਤੇ ਜਵਾਨ ਹੋਇਆ। ਕੋਈ ਦਸ ਸਾਲ ਤੋਂ ਮਨ ਦੀ ਸ਼ਾਂਤੀ ਦੀ ਖੋਜ ਵਿਚ ਚਲ ਪਿਆ। ਫਿਰਦਾ ਫਿਰਾਂਦਾ ਹਿੰਦੁਸਤਾਨ ਆਇਆ।

ਸੈਲਾਨੀ ਨੇ ਆਖਿਆ—ਸੁਣਿਆ ਹੈ ਕਿ ਹਿੰਦੁਸਤਾਨ ਵਿਚ ਅਨੇਕਾਂ ਮੁਰਸ਼ਦ ਤੇ ਮਦਰਸੇ ਹਨ ਜਿਥੇ ਮਨ ਦੀ ਸ਼ਾਂਤੀ ਦੀ ਵਿਦਿਆ ਪ੍ਰਾਪਤ ਹੁੰਦੀ ਹੈ। ਮੈਂ ਲਾਹੌਰ ਤੋਂ ਤੁਰਿਆ ਮੁਲਤਾਨ ਚਲਿਆ ਹਾਂ। ਰਾਹ ਵਿਚ ਆਪ ਦੀ ਬਾਬਤ ਸੁਣਿਆ ਤਾਂ ਏਧਰ ਮੁੜ ਆਇਆ ਹਾਂ।

ਬਾਬਾ ਫਰੀਦ ਜੀ ਬੋਲੇ—'ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥' ਰੱਬ ਤਾਂ ਹਿਰਦੇ ਵਿਚ ਵਸਦਾ ਹੈ। ਜੰਗਲਾਂ ਜਾਂ ਵਿਦੇਸ਼ਾਂ ਵਿਚ ਲੱਭਣ ਦੀ ਕੀ ਲੋੜ? ਤੁਸਾਂ ਨੇ ਕੋਈ ਮੁਰਸ਼ਦ ਧਾਰਨ ਕੀਤਾ?

ਸੈਲਾਨੀ—ਮੈਨੂੰ ਕੋਈ ਐਸਾ ਵਲੀ ਮਿਲਿਆ ਹੀ ਨਹੀਂ, ਜਿਸ ਨੂੰ ਮੈਂ ਆਪਣਾ ਮੁਰਸ਼ਦ (ਪੀਰ) ਧਾਰਨ ਕਰਦਾ। ਬਹੁਤ ਪੜਤਾਲ ਕੀਤੀ। ਹਰ ਇਕ ਵਿਚ ਕੋਈ ਨਾ ਕੋਈ ਕਮੀ ਨਜ਼ਰ ਆਈ।

ਬਾਬਾ ਫਰੀਦ ਜੀ—ਮਤਲਬ ਇਹ ਹੋਇਆ ਕਿ ਤੁਸਾਂ ਦੀ ਨਿਗਾਹ ਸਾਫ ਨਹੀਂ। ਸ਼ੱਕ ਦਾ ਕੱਖ ਅੱਖ ਵਿਚ ਹੈ, ਆਪਣੇ ਆਪ ਵੱਲ ਨਹੀਂ ਦੇਖਦੇ।

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥*

ਅਗਲੇ ਦੀਆਂ ਕਮੀਆਂ ਦੇਖਣ ਤੋਂ ਪਹਿਲਾਂ ਆਪਣੀ ਬੁਕਲ ਵਿਚ ਝਾਤ ਮਾਰਨੀ ਚਾਹੀਏ। ਜੇ ਗੁਣਾਂ ਵਲ ਖਿਆਲ ਨਾ ਕਰੋਗੇ ਤਾਂ ਕਿਸੇ ਨੂੰ ਵੀ ਮੁਰਸ਼ਦ ਧਾਰਨ ਨਹੀਂ ਕਰ ਸਕਦੇ। ਕਮੀਆਂ ਵਲ ਨਿਗਾਹ ਨਹੀਂ ਕਰਨੀ ਚਾਹੀਏ।

ਉਹ ਸੈਲਾਨੀ ਬਾਬਾ ਜੀ ਦੇ ਚਰਨਾਂ ਉਤੇ ਡਿਗ ਪਿਆ ਤੇ ਉਹਨਾਂ ਦੇ ਦੱਸਣ ਤੇ ਬੰਦਗੀ ਕਰਨ ਲਗ ਪਿਆ। ਹੌਲੀ-ਹੌਲੀ ਇਕ ਉੱਚ-ਕੋਟੀ ਦਾ ਫਕੀਰ ਬਣ ਗਿਆ।

# ਇਕ ਪੰਛੀ ਪੰਜਾਹ ਸ਼ਿਕਾਰੀ

ਰੱਬ ਦੇ ਪਿਆਰਿਆਂ ਨੂੰ ਸੁਖੀਏ ਵੀ ਨਜ਼ਰ ਆਉਂਦੇ ਹਨ ਤੇ ਦੁਖੀਏ ਵੀ। ਇਕ ਦਿਨ ਬਾਬਾ ਫਰੀਦ ਜੀ ਜੰਗਲ ਵਲੋਂ ਫਿਰ ਕੇ ਆ ਰਹੇ ਸਨ ਕਿ ਉਹਨਾਂ ਨੇ ਇਕ ਆਦਮੀ ਦੇਖਿਆ। ਉਹ ਅੱਧਖੜ ਉਮਰ ਦਾ ਸੀ, ਉਹ ਖੂਹ ਦੇ ਕੰਢੇ ਖਲੋਤਾ ਕਦੀ ਖੂਹ ਵੱਲ ਵੇਖਦਾ ਤੇ ਕਦੀ ਬਾਹਰ ਵੱਲ ਵੇਖਦਾ। ਉਹ ਘਬਰਾਇਆ ਸੀ।

ਬਾਬਾ ਫਰੀਦ ਜੀ ਨੇ ਦੂਰੋਂ ਦੇਖ ਕੇ ਉਸ ਦੇ ਮਨੋ-ਭਾਵਾਂ ਨੂੰ ਜਾਂਚ ਲਿਆ ਅਤੇ ਅਵਾਜ਼ ਦਿੱਤੀ, 'ਅੱਲਾ ਦੇ ਪਿਆਰਿਆ!'

ਬਾਬਾ ਜੀ ਦੀ ਆਵਾਜ਼ ਸੁਣ ਕੇ ਉਸ ਨੇ ਬਾਬਾ ਜੀ ਵੱਲ ਵੇਖਿਆ ਤੇ ਰੁਕ ਗਿਆ।

ਬਾਬਾ ਜੀ ਕੋਲ ਪੁਜੇ ਤੇ ਬਚਨ ਕੀਤਾ, 'ਅੱਲਾ ਦੇ ਪਿਆਰੇ ਕੀ ਮਨ ਆਇਆ ਹੈ?'

ਬੰਦਾ—'ਮਰਨਾ ਚਾਹੁੰਦਾ ਹਾਂ, ਪਰ ਮਰਿਆ ਨਹੀਂ ਜਾਂਦਾ।'

ਬਾਬਾ ਜੀ—'ਕਿਉਂ ਮਰਨਾ ਲੋਚਦਾ ਹੈਂ?'

ਬੰਦਾ—'ਇਸ ਜੀਵਨ ਤੋਂ ਤੰਗ ਆ ਗਿਆ ਹਾਂ।'

ਬਾਬਾ ਜੀ—'ਜੀਵਨ ਤੋਂ ਤੰਗ, ਇਸ ਜੀਵਨ ਨੂੰ ਤਾਂ ਹਰ ਕੋਈ ਚਾਹੁੰਦਾ ਹੈ। ਖੁਸ਼ੀਆਂ ਦਾ ਜੀਵਨ, ਮਨੁਖਾ ਜੀਵਨ, ਭਾਈ ਤੂੰ ਕਿਉਂ ਤੰਗ ਹੈਂ?'

ਬੰਦਾ—'ਸਾਂਈ ਜੀ! ਦੱਸਣ ਵਾਲੀ ਗੱਲ ਨਹੀਂ, ਮੈਂ ਇਕ ਹਾਂ ਤੇ ਮੇਰੇ ਦੁਸ਼ਮਣ ਪੰਜਾਹ ਹਨ।'

ਬਾਬਾ ਜੀ—'ਐਨੇ ਦੁਸ਼ਮਣ?'

ਬੰਦਾ—'ਜੀ ਇਸ ਤੋਂ ਵੀ ਵੱਧ, ਹੁਣ ਤਾਂ ਰਾਤ ਨੂੰ ਨੀਂਦ ਨਹੀਂ ਆਉਂਦੀ। ਸੋਚਾਂ ਵਿਚ ਦਿਨ ਚੜ੍ਹ ਜਾਂਦਾ ਹੈ। ਘਰ ਵਾਲੀ, ਧੀਆਂ, ਪੁੱਤਰ, ਰਿਸ਼ਤੇਦਾਰ ਸਾਰੇ ਦੇ ਸਾਰੇ ਜੋਕਾਂ ਹਨ ਤੇ ਮੇਰਾ ਲਹੂ ਪੀਂਦੇ ਹਨ।'

ਇਹ ਸੁਣ ਕੇ ਬਾਬਾ ਜੀ ਮੁਸਕਰਾਏ। ਉਸ ਦੇ ਮਨ ਦੀ ਅਵਸਥਾ ਨੂੰ

ਜਾਣ ਕੇ ਆਖਣ ਲਗੇ, 'ਜਦੋਂ ਤੈਨੂੰ ਇਹ ਗਿਆਨ ਹੋ ਗਿਆ ਹੈ ਕਿ ਤੇਰੇ ਦੁਸ਼ਮਣ ਬਹੁਤੇ ਹਨ, ਫਿਰ ਮਰਨ ਦੀ ਕੀ ਲੋੜ ਹੈ ? ਆਦਮੀ ਓਦੋਂ ਮਰਦਾ ਹੈ ਜਦੋਂ ਉਸ ਨੂੰ ਸਮਝ ਨਾ ਪਵੇ। ਨਾਲੇ ਇਸ ਤਰ੍ਹਾਂ ਮਰਨਾ ਤਾਂ ਪਾਪ ਹੈ। ਆਤਮਘਾਤ ਕਰਨਾ ਮੰਦਾ ਹੈ।'

ਬੰਦਾ—'ਕਰਾਂ ਕੀ ? ਮੇਰੀਆਂ ਤਾਂ ਅੱਖਾਂ ਅੱਗੇ ਹਨੇਰਾ ਹੈ।'

ਬਾਬਾ ਜੀ—'ਆਓ ਮੇਰੇ ਨਾਲ।'

ਬਾਬਾ ਜੀ ਨੇ ਉਸ ਨੂੰ ਨਾਲ ਲਿਆ ਤੇ ਆਪਣੇ ਡੇਰੇ ਲੈ ਆਏ। ਉਸ ਨੂੰ ਬਿਠਾ ਕੇ ਇਕ ਇਕ ਗੱਲ ਪੁਛ ਕੇ ਉਸ ਨੂੰ ਉਪਦੇਸ਼ ਦਿੱਤਾ। ਪਹਿਲਾਂ ਉਨ੍ਹਾਂ ਸਲੋਕ ਉਚਾਰਿਆ—

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*
*ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥੧੨੫॥*

ਦੁਨੀਆਂ ਰੂਪੀ ਸਰੋਵਰ ਦੇ ਕਿਨਾਰੇ ਪੰਛੀ ਇਕ ਹੈ, ਪਰ ਉਸਨੂੰ ਫੜਨ ਵਾਲੇ ਫਾਹੀਵਾਲ (ਸ਼ਿਕਾਰੀ) ਪਚਾਸ ਹਨ। ਸਮਝੋ ਕਿ ਇਹ ਸਰੀਰ ਸੰਸਾਰ ਦੇ ਮਾਇਆ ਰੂਪੀ ਤੂਫਾਨ ਵਿਚ ਘਿਰਿਆ ਹੈ। ਇਕੋ ਹੀ ਬਚਣ ਦਾ ਰਾਹ ਹੈ, ਭਾਵ ਕਿ ਪ੍ਰਮਾਤਮਾ ਦਾ ਨਾਮ ਜਪਣਾ। ਉਸ ਦਾ ਇਕ ਨਾਮ ਹੀ ਦੁਸ਼ਮਣਾਂ ਕੋਲੋਂ ਬਚਾਉਂਦਾ ਹੈ।

ਬਾਬਾ ਫਰੀਦ ਜੀ ਨੇ ਬਚਨ ਕੀਤਾ, 'ਮਕਾਨ ਤੇ ਹਵੇਲੀਆਂ ਤਿਆਰ ਕੀਤੀਆਂ ਕਿ ਮਾਲ ਡੰਗਰ ਚੋਰ ਨਾ ਲੈ ਜਾਣ, ਪਰ ਆਪਣੇ ਤਨ ਉਦਾਲੇ ਤੁਸਾਂ ਕੰਧ ਨਾ ਕੀਤੀ। ਸੰਜੋਅ ਨਾ ਪਹਿਣੀ ਕਿ ਚੋਰ ਨਾ ਲੱਗਣ। ਦੁਸ਼ਮਣ ਵਾਰ ਕਰਨ ਤਾਂ ਤਨ ਨੂੰ ਚੋਟ ਨਾ ਲੱਗੇ।'

ਬੰਦਾ—'ਮੈਂ ਤਾਂ ਇਹ ਨਹੀਂ ਸਮਝਿਆ, ਕੀ ਆਖਦੇ ਹੋ ? ਤਨ (ਸਰੀਰ) ਉਦਾਲੇ ਕੰਧ ਕਿਸ ਤਰ੍ਹਾਂ ਹੋ ਸਕਦੀ ਹੈ ?'

ਬਾਬਾ ਫਰੀਦ ਜੀ—'ਕੰਧ ਹੈ ਰੱਬ ਦੀ ਬੰਦਗੀ। ਰੱਬ ਨੂੰ ਯਾਦ ਨਹੀਂ ਕਰਦੇ ਤੇ ਸਦਾ ਦੁਨਿਆਵੀ ਮਾਰਾ ਮਾਰ ਵਿਚ ਰੁਝੇ ਰਹਿੰਦੇ ਹਾਂ। ਬੱਸ ਫਿਰ ਵੈਰੀ ਵਧ ਜਾਂਦੇ ਹਨ। ਜਿੰਨੇ ਤੇਰੇ ਆਪਣੇ ਪੈਦਾ ਕੀਤੇ ਹਨ। ਰੱਬ ਦੀ ਬੰਦਗੀ

ਕਰ ਤੇਰੇ ਮਨ ਉਤੇ ਜੋ ਸੰਸਾਰਕ ਦੁਸ਼ਮਨਾਂ ਤੇ ਧੰਦਿਆਂ ਦਾ ਭਾਰ ਪਿਆ ਹੈ, ਉਹ ਹੌਲਾ ਹੋ ਜਾਏਗਾ। ਮਸੀਤੇ ਜਾਹ, ਨਿਮਾਜ਼ ਪੜ੍ਹਿਆ ਕਰ।'

ਬੰਦਾ—'ਮੈਂ ਤਾਂ ਨਾ ਕਦੇ ਮਸੀਤੇ ਗਿਆ ਹਾਂ, ਨਾ ਕਦੇ ਨਿਮਾਜ਼ ਵਿਚ ਸ਼ਾਮਲ ਹੋਇਆ ਹਾਂ।'

ਬਾਬਾ ਫਰੀਦ ਜੀ—ਇਹੋ ਤਾਂ ਤੇਰੇ ਦੁਸ਼ਮਣਾਂ ਦੇ ਵਧਣ ਦਾ ਕਾਰਨ ਹੈ। (ਕਰਤੇ ਸ਼ਬਦ ਵਿਚ ਆਖਿਆ ਹੈ)।

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥*

ਸਾਧੂ ਸੰਗਤਿ ਵਿਚ ਬੈਠਣਾ, ਰੱਬ ਦੀ ਬੰਦਗੀ ਕਰਨੀ, ਰੱਬੀ ਗਿਆਨ ਸੁਣਨਾ ਤੇ ਮਸੀਤੇ ਜਾਣਾ। ਐਸੇ ਸੁਕਰਮ ਹਨ, ਜਿਨ੍ਹਾਂ ਦੇ ਹੁੰਦਿਆਂ ਦੁਨੀਆਂ ਦੇ ਦੁਸ਼ਮਣ ਕਦੀ ਤੰਗ ਨਹੀਂ ਕਰਦੇ। ਇਹੋ ਹੀ ਤਾਂ ਦਰਗਾਹ ਦੀ ਰੋਟੀ (ਤੋਸਾ) ਹੈ। ਦੁਨੀਆਂ ਦੇ ਲੋਕਾਂ ਦੀ ਬਚਿਤਰ ਦਸ਼ਾ ਹੈ—

*ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥*
*ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥*

ਕਈਆਂ ਨੇ ਤਾਂ ਭਗਤੀ ਕਰਕੇ ਕੁਝ ਨਾ ਕੁਝ ਅਗੇ ਦਾ ਰਾਸ਼ਨ ਤਿਆਰ ਕਰ ਲਿਆ ਹੈ ਤੇ ਕਈਆਂ ਕੋਲ ਲੂਣ ਵੀ ਨਹੀਂ। ਭਾਵ ਕੁਝ ਵੀ ਨਹੀਂ। ਅਗੇ ਗਿਆਂ ਸਿਆਣੇ (ਜਾਣੇ) ਜਾਣਗੇ ਕਿ ਕਿਸ ਨੂੰ ਸਜ਼ਾ ਮਿਲੇਗੀ, ਕੌਣ ਸੁਖ ਪਾਏਗਾ। ਕਰਮ ਕਿਰਤ ਉਤੇ ਹੀ ਸਾਰੇ ਫੈਸਲੇ ਹੋਣੇ ਹਨ। ਨੇਕ ਕਰਮ ਕਰਨੇ ਚਾਹੀਦੇ ਹਨ।

## ਬਾਬਾ ਫਰੀਦ ਜੀ ਦੀ ਯਾਦ

ਪੰਜਾਬ ਵਿਚ ਰਿਆਸਤ ਫਰੀਦਕੋਟ (ਅੱਜ ਕਲ੍ਹ ਪੰਜਾਬ ਦਾ ਜ਼ਿਲਾ ਫਰੀਦਕੋਟ) ਹੈ। ਇਹ ਦੋ ਸੌ ਸਾਲ ਤੋਂ ਤਾਂ ਸਿੱਖ ਰਿਆਸਤ ਰਹੀ। ਇਸ

ਤੋਂ ਪਹਿਲਾਂ ਵੀ ਰਿਆਸਤ ਸੀ। ਕਦੀ ਹਿੰਦੂ ਰਾਜੇ ਤੇ ਕਦੀ ਮੁਸਲਮਾਨ ਨਵਾਬ।

ਬਾਬਾ ਫਰੀਦ ਜੀ ਜਦੋਂ ਸਰਸਾ ਤੋਂ ਮੁਲਤਾਨ ਦੇ ਇਲਾਕੇ ਦਰਿਆ ਰਾਵੀ ਤੋਂ ਪਾਰ ਪਾਕ ਪਟਨ ਦੇ ਇਲਾਕੇ ਵਲ ਜਾ ਰਹੇ ਸਨ ਤਾਂ ਪੰਜਾਬ ਤੇ ਦਖਣੀ ਭਾਗ ਵਿਚੋਂ ਲੰਘਦੇ ਹੋਏ ਫਰੀਦ ਕੋਟ ਵਿਚੋਂ ਦੀ ਜਾ ਰਹੇ ਸਨ ਕਿ ਉਹਨਾਂ ਨੂੰ ਸਾਥੀ ਫਕੀਰਾਂ ਰਾਹੀਂ ਘੇਰ ਲਿਆ ਗਿਆ।

ਉਸ ਵੇਲੇ ਫਰੀਦ ਕੋਟ ਵਿਚ ਕਿਲ੍ਹਾ ਤਿਆਰ ਹੋ ਰਿਹਾ ਸੀ। ਕਿਲ੍ਹੇ ਵਿਚ ਮਿੱਟੀ ਪੈਣੀ ਸੀ। ਮਿੱਟੀ ਦਾ ਸਮਝੋ ਧਿੜਾ ਤਿਆਰ ਕਰਨਾ ਸੀ।

ਬਾਬਾ ਫਰੀਦ ਜੀ ਨੂੰ ਫਕੀਰਾਂ ਸਮੇਤ ਟੋਕਰੀਆਂ ਦਿਤੀਆਂ ਗਈਆਂ। ਮਿੱਟੀ ਢੋਣ ਉਤੇ ਲਾ ਦਿੱਤਾ।

ਬਾਬਾ ਫਰੀਦ ਜੀ ਰੱਬ ਰੂਪ ਪੁਜੇ ਫਕੀਰ ਸਨ। ਪਰ ਰਾਜ ਮਦ ਨਾਲ ਪਾਗਲ ਲੋਕ ਫਕੀਰਾਂ ਦਾ ਭੇਦ ਨਹੀਂ ਜਾਣਦੇ। ਉਹ ਰਾਜ ਦੇ ਨਸ਼ੇ ਨਾਲ ਚੂਰ ਹੁੰਦੇ ਹਨ। ਹੁਕਮ, ਹੁਕਮ! ਬੱਸ ਹੁਕਮ ਦੇਣਾ ਜਾਣਦੇ ਹਨ।

ਇਕ ਰੱਬੀ ਗਿਆਨ ਵਾਲਾ ਮਨੁੱਖ ਵੀ ਮਜ਼ਦੂਰੀ (ਵਗਾਰ) ਵਿਚ ਲੱਗਾ ਸੀ। ਉਸ ਨੇ ਵੇਖਿਆ ਕਿ ਬਾਬਾ ਫਰੀਦ ਜੀ ਦੇ ਸਿਰ ਉਤੇ ਭਾਰੀ ਟੋਕਰੀ ਸਿਰ ਤੋਂ ਉਪਰ ਆਪੇ ਹੀ ਤੁਰੀ ਜਾਂਦੀ ਸੀ। ਸਿਰ ਤੇ ਟੋਕਰੀ ਦੇ ਵਿਚਾਲੇ ਕੁਝ ਵਿਥ ਸੀ। ਉਹ ਅੱਖਾਂ ਵਾਲਾ ਸੀ, ਉਸ ਨੇ ਤਾਂ ਦੇਖ ਲਿਆ, ਪਰ ਹੋਰ ਕਿਸੇ ਨੂੰ ਨਹੀਂ ਸੀ ਦਿਸਿਆ।

'ਮੌਲਾ ਤੇਰੇ ਚੋਜ!' ਇਹ ਆਖ ਕੇ ਉਹ ਮਨੁਖ ਮੁਸਕਰਾ ਪਿਆ। ਸਾਰੇ ਲੋਕਾਂ ਕੋਲੋਂ ਕੰਮ ਕਰਾਉਣ ਵਾਲਾ ਅਫਸਰ ਹੈ ਹਤਿਆਰਾ ਤੇ ਬੇਰਹਿਮ ਸੀ। ਉਸ ਦੇ ਹੱਥ ਵਿਚ ਸੋਟਾ ਸੀ। ਜਿਹੜੇ ਹੌਲੀ ਤੁਰਦੇ ਉਹਨਾਂ ਨੂੰ ਮਾਰਦਾ ਤੇ ਸਖਤੀ ਨਾਲ ਕੰਮ ਕਰਾਉਂਦਾ। ਉਸ ਨੇ ਫਕੀਰਾਂ ਤੇ ਹਿੰਦੂ ਸੰਤਾਂ ਸਾਧਾਂ ਨੂੰ ਬੋਲ ਕੁਬੋਲ ਬੋਲੇ ਤੇ ਛੇਤੀ ਤੁਰਨ ਵਾਸਤੇ ਆਖਿਆ। ਭਗਤਾਂ ਦੀ ਰਖਿਆ ਵਾਹਿਗੁਰੂ ਆਪ ਕਰਦਾ ਹੈ। ਜੁਗ ਜੁਗ ਵਿਚ ਭਗਤ ਵੀ ਹੋਏ ਤੇ ਭਗਤਾਂ ਦੇ ਵਿਰੋਧੀ ਸ਼ੈਤਾਨ ਰੁਚੀਆਂ ਵਾਲੇ ਬਾਦਸ਼ਾਹ ਵੀ ਹੋਏ। ਆਪਣੇ ਭਗਤਾਂ ਦੀ ਰਖਿਆ ਕਰਦਿਆਂ ਹੋਇਆਂ ਬਾਦਸ਼ਾਹਾਂ ਨੂੰ ਸੋਧਿਆ ਤੇ ਭਗਤਾਂ ਦਾ ਜਸ

ਕਰਵਾਇਆ ।

ਜਿਉਂ ਹੀ ਦਿਉ ਕੱਦ ਅਫਸਰ ਨੇ ਫਕੀਰਾਂ ਉਤੇ ਰੋਅਬ ਜਤਾਇਆ ਵਧ ਘਟ ਗੱਲਾਂ ਕੀਤੀਆਂ ਤੇ ਇਕ ਫਕੀਰ ਨੂੰ ਸੋਟਾ ਮਾਰਿਆ ਤਾਂ ਉਸ ਦਾ ਹੱਥ ਕੰਬਣ ਲੱਗ ਪਿਆ।

ਉੱਚੀ ਕੰਧ ਕਿਲ੍ਹੇ ਦੀ ਜਿਹੜੀ ਨੇਪਰੇ ਚੜ੍ਹਣ ਵਾਲੀ ਸੀ, ਇਕ ਦਮ ਪਾਟ ਕੇ ਇਕ ਪਾਸੇ ਉਲਰ ਗਈ। ਜਿੰਨੀ ਮਿੱਟੀ ਪਾਈ ਸੀ, ਉਹ ਮਿੱਟੀ ਦੂਰ ਤਕ ਖਿਲਰ ਗਈ। ਨਿੱਕੀ ਇੱਟ ਸਾਰੀ ਮਿੱਟੀ ਹੇਠਾਂ ਆ ਗਈ, ਪਰ ਆਦਮੀ ਕਿਸੇ ਦਾ ਨੁਕਸਾਨ ਨਾ ਹੋਇਆ ।

ਕੰਧ ਡਿਗਣ ਤੇ ਕਿਲ੍ਹਾ ਤਿਆਰ ਕਰਾਉਣ ਵਾਲਾ ਹਾਕਮ ਮੌਕੇ ਤੇ ਪੁਜਿਆ। ਮੌਕਾ ਦੇਖ ਕੇ ਹੈਰਾਨ ਹੋਇਆ ।

ਸੂਝ ਵਾਲਾ ਸਿਆਣਾ ਮਨੁਖ ਨਿਰਭੈਤਾ ਨਾਲ ਹਾਕਮ ਕੋਲ ਗਿਆ ਤੇ ਉਸ ਨੇ ਆਖਿਆ, 'ਜਨਾਬ ! ਆਪ ਸਮੇਂ ਤੇ ਮੌਕੇ ਦੇ ਹਾਕਮ ਹੋ। ਭਾਵੇਂ ਕਿੰਨਾ ਜਤਨ ਕਰੋ, ਕਿਲ੍ਹਾ ਪੂਰਾ ਨਹੀਂ ਉਸਰੇਗਾ।'

ਹਾਕਮ—'ਕਿਉਂ ਨਹੀਂ ਮੁਕੰਮਲ ਹੋਏਗਾ ?'

ਮਨੁਖ—'ਆਪ ਦੇ ਕਰਿੰਦੇ ਆਦਮੀ ਦੀ ਪਛਾਣ ਨਹੀਂ ਕਰ ਸਕਦੇ। ਉਹ ਹੰਕਾਰ ਵਿਚ ਅੰਨ੍ਹੇ ਤੇ ਬੋਲੇ ਹਨ।'

ਹਾਕਮ—'ਤੂੰ ਕੌਣ ਹੈਂ, ਇਉਂ ਬੋਲਣ ਵਾਲਾ ?'

ਮਨੁਖ—'ਮੈਂ ਉਹ ਹਾਂ ਜਿਸ ਨੇ ਮੌਤ ਨੂੰ ਚੇਤੇ ਰਖਿਆ ਹੈ । ਪਰ ਤੁਸਾਂ ਦੇ ਬੰਦਿਆਂ ਨੇ ਮੌਤ ਭੁਲਾ ਦਿਤੀ ਹੈ। ਸਦੀਵੀ ਜੀਊਣ ਦਾ ਝੂਠਾ ਦਾਹਵਾ ਕਰਦੇ ਹਨ।'

ਉਨੇ ਚਿਰ ਨੂੰ ਬਾਬਾ ਫਰੀਦ ਜੀ ਫਕੀਰਾਂ ਸਮੇਤ ਟੋਕਰੀ ਚੁਕੀ ਆ ਪੁਜੇ। ਉਸ ਮਨੁਖ ਨੇ ਆਖਿਆ, 'ਦੇਖੋ ਧਿਆਨ ਨਾਲ ਦੇਖੋ। ਸਿਰ ਤੋਂ ਟੋਕਰੀ ਕਿੰਨੀ ਉੱਚੀ ਹੈ । ਖੁਦਾ ਆਪਣੇ ਪਿਆਰਿਆਂ ਦੀ ਆਪ ਰਖਿਆ ਕਰਦਾ ਹੈ । ਵਿਰੋਧੀਆਂ ਨੂੰ ਖਤਮ ਕਰਦਾ ਹੈ।'

ਪ੍ਰਮਾਤਮਾ ਦਾ ਭਾਣਾ ਐਸਾ ਹੋਇਆ ਕਿ ਉਸ ਹੰਕਾਰੀ ਹਾਕਮ ਨੂੰ ਸਾਫ

ਨਜ਼ਰ ਪਿਆ ਕਿ ਟੋਕਰੀ ਬਾਬਾ ਜੀ ਦੇ ਸੀਸ ਤੋਂ ਉੱਚੀ ਸੀ। ਉਹ ਕਿਸੇ ਅਗੰਮੀ ਹੱਥਾਂ ਵਿਚ ਬੋਚੀ ਹੋਈ ਤੁਰੀ ਜਾ ਰਹੀ ਸੀ। ਨਾ ਹੁਲਾਰਾ ਖਾਂਦੀ ਸੀ ਤੇ ਨਾ ਹੀ ਅਗੇ ਪਿਛੇ ਹੁੰਦੀ ਸੀ। ਬਾਬਾ ਫਰੀਦ ਜੀ ਅਡੋਲ ਤੁਰੇ ਜਾ ਰਹੇ ਸਨ।

ਹਾਕਮ ਦੇ ਸਰੀਰ ਨੂੰ ਝੁਨਝੁਣੀ ਜਿਹੀ ਹੋਈ। ਉਹ ਵੇਖਣ ਲਗ ਪਿਆ। ਜਦੋਂ ਟੋਕਰੀ ਸੁਟ ਕੇ ਬਾਬਾ ਜੀ ਵਾਪਸ ਮੁੜੇ ਤਾਂ ਹਾਕਮ ਅਗੇ ਹੋਇਆ। ਪੈਰਾਂ ਉਤੇ ਡਿਗ ਪਿਆ। 'ਹੇ ਖੁਦਾ ਦੇ ਪਿਆਰੇ! ਮੇਰੀ ਭੁੱਲ ਬਖਸ਼ੋ, ਮੈਂ ਹੰਕਾਰੀ, ਪਾਪੀ ਮੇਰੇ ਤੇ ਮਿਹਰ ਕਰੋ। ਟੋਕਰੀਆਂ ਸੁਟ ਦਿਉ। ਆਪ ਰੱਬ ਦੇ ਪਿਆਰੇ ਹੋ।

ਉਸ ਦਾ ਇਉਂ ਬੋਲਣਾ ਸੁਣ ਕੇ ਬਾਬਾ ਫਰੀਦ ਜੀ ਮੁਸਕਰਾਏ ਤੇ ਬਚਨ ਕੀਤਾ, ਜਿਸ ਨੂੰ ਭੁੱਲ ਦਾ ਗਿਆਨ ਹੋ ਜਾਏ ਤੇ ਅਗੇ ਨੂੰ ਸਮਝ ਕੇ ਤੁਰੇ ਉਹ ਭੁਲਿਆ ਨਹੀਂ ਹੁੰਦਾ। ਜਿਸ ਖੁਦਾ ਨੇ ਤੈਨੂੰ ਬਾਦਸ਼ਾਹੀ ਦਿੱਤੀ ਹੈ, ਖੋਹ ਵੀ ਸਕਦਾ ਹੈ। ਉਸ ਨੂੰ ਯਾਦ ਰਖਣਾ ਚਾਹੀਏ। ਖਲਕਤ ਉਸ ਖੁਦਾ ਦੀਆਂ ਧੀਆਂ ਪੁੱਤਰ ਹਨ। ਬਿਨਾਂ ਕਾਰਨ ਖਲਕਤ ਨੂੰ ਦੁਖੀ ਕਰਨ ਨਾਲ ਉਸ ਦਾ ਤਖ਼ਤ ਡੋਲ ਜਾਂਦਾ ਹੈ। ਕਿਲ੍ਹੇ ਤੇ ਰਾਜ ਮਹਿਲ ਤਿਆਰ ਕਰਵਾਉਣ ਦਾ ਉਦੇਸ਼ ਹੈ ਗਰੀਬ ਲੋਕਾਂ ਨੂੰ ਉਹਨਾਂ ਦੀ ਮਿਹਨਤ ਦਾ ਮੁੱਲ ਦਿਤਾ ਜਾਏ, ਪੈਸੇ ਦੋ ਪੈਸੇ ਦਿਹਾੜੀ ਮਜ਼ਦੂਰੀ ਦਿਤੀ ਜਾਏ, ਉਹ ਕੰਮ ਕਰਨ ਤੇ ਰੋਟੀ ਵੀ ਖਾਣ। ਰਾਹ ਜਾਂਦੇ ਤੇ ਘਰੀਂ ਕਿਰਤ ਕਰਦੇ ਇਸਤਰੀ ਪੁਰਖਾਂ ਨੂੰ ਵਗਾਰ ਵਜੋਂ ਫੜ ਕੇ ਲਾਇਆ ਹੈ ਤਾਂ ਕੀ ਇਹਨਾਂ ਦੀਆਂ ਰੂਹਾਂ ਤੁਸਾਂ ਦਾ ਭਲਾ ਲੋਚਦੀਆਂ ਹਨ? ਕੀ ਦੁਖੀ ਹੋ ਕੇ ਆਪਣੇ ਮਾਲਕ ਅਗੇ ਫਰਿਆਦ ਨਹੀਂ ਕਰਦੀਆਂ? ਉਹਨਾਂ ਦੀ ਫਰਿਆਦ ਸੁਣੀ ਗਈ। ਦੇਖੋ ਮਿੱਟੀ ਆਪੇ ਖਿਸਕ ਰਹੀ ਹੈ। ਤੁਸਾਂ ਤੋਂ ਪਹਿਲਾਂ ਵੀ ਬਾਦਸ਼ਾਹ ਹੋਏ, ਕੇਤੀ ਆਈ ਕੇਤੀ ਗਈ। ਜ਼ੁਲਮ ਜਿਸ ਨੇ ਨਾ ਕੀਤਾ, ਉਸ ਨੇ ਸਭ ਦਾ ਭਲਾ ਕਿਹਾ।

ਬਾਬਾ ਫਰੀਦ ਜੀ ਦੇ ਬਚਨਾਂ ਦਾ ਉਸ ਹਾਕਮ ਦੇ ਕਠੋਰ ਦਿਲ ਤੇ ਬਹੁਤ ਅਸਰ ਹੋਇਆ। ਉਸ ਨੇ ਉਸ ਵੇਲੇ ਹੁਕਮ ਦਿਤਾ ਕਿ ਸਾਰੇ ਲੋਕ ਟੋਕਰੀਆਂ ਰੱਖ ਕੇ ਖਲੋ ਜਾਣ। ਸਾਰੇ ਖਲੋ ਗਏ ਤਾਂ ਹੁਕਮ ਦਿੱਤਾ ਦੋ ਦੋ ਪੈਸੇ ਰੋਜ਼

ਦਿਹਾੜੀ ਮਿਲਣੀ ਹੈ। ਜਿਨ੍ਹਾਂ ਦਿਹਾੜੀ ਕਰਨੀ ਹੈ, ਉਹ ਟੋਕਰੀ ਫੜਨ, ਜਿਨ੍ਹਾਂ ਦਿਹਾੜੀ ਨਹੀਂ ਕਰਨੀ ਉਹ ਆਪੋ ਆਪਣੇ ਘਰਾਂ ਨੂੰ ਜਾਣ। ਰਾਹ ਦੀ ਖਰਚੀ ਲੈ ਜਾਣ।

ਪਰ ਜਦੋਂ ਉਸ ਨੇ ਪਹਿਲੇ ਸਿਆਣੇ ਮਨੁਖ ਦੀ ਭਾਲ ਕੀਤੀ ਤਾਂ ਉਹ ਨਾ ਲਭਿਆ ਉਹ ਖੁਦਾਈ ਬੰਦਾ ਅਲੋਪ ਹੋ ਗਿਆ। ਉਹ ਸ਼ਾਇਦ ਹਾਕਮ ਨੂੰ ਗਿਆਨ ਕਰਾਉਣ ਲਈ ਆਇਆ ਸੀ।

ਹਾਕਮ ਨੇ ਬਾਬਾ ਫਰੀਦ ਜੀ ਨੂੰ ਆਦਰ ਮਾਨ ਦਿਤਾ। ਭੁੱਲ ਬਖਸ਼ਾਈ ਅਤੇ ਸੇਵਾ ਕੀਤੀ। ਉਸ ਨੇ ਕਿਲ੍ਹੇ ਤੇ ਸ਼ਹਿਰ ਦਾ ਨਾਂ ਜਿਹੜਾ ਆਪਣੇ ਨਾਂ ਉਤੇ ਰਖਣਾ ਸੀ। ਉਹ ਬਾਬਾ ਫਰੀਦ ਜੀ ਦੇ ਨਾਂ ਪਰ 'ਫਰੀਦ ਕੋਟ' ਰਖਿਆ। ਅੱਜ ਫਰੀਦਕੋਟ ਸੁੰਦਰ ਸ਼ਹਿਰ ਹੈ। ਉਸ ਦਾ ਨਾਂ ਲੈਂਦਿਆਂ ਹੀ ਬਾਬਾ ਫਰੀਦ ਜੀ ਯਾਦ ਆ ਜਾਂਦੇ ਹਨ।

## ਬੁੱਢਾ ਹੋਇਆ ਸ਼ੇਖ ਫਰੀਦ

ਪ੍ਰਮਾਤਮਾ ਨੇ ਇਨਸਾਨ ਦੇ ਜਨਮ ਵੇਲੇ ਉਸ ਦੀ ਉਮਰ ਮੁਕੱਰਰ ਕੀਤੀ ਹੁੰਦੀ ਹੈ। ਜਿਉਂ ਮੁਕੱਰਰ ਉਮਰ ਮੁਕ ਜਾਂਦੀ ਹੈ, ਦੁਨੀਆਂ ਵਾਲੇ ਬਚਪਨ, ਕਸ਼ੋਰ ਤੇ ਜਵਾਨ ਉਮਰ ਆਖਦੇ ਹਨ। ਚੌਥੇ ਚਰਣ (ਹਿੱਸੇ) ਨੂੰ ਬੁਢੇਪਾ ਕਿਹਾ ਜਾਂਦਾ ਹੈ, ਪਰ ਕਿਸ ਦਿਨ ਤੇ ਕਿਸ ਘੜੀ ਪਲ ਮੁਕਣੀ ਹੈ। ਇਸ ਭੇਤ ਦਾ ਪਤਾ ਇਨਸਾਨ ਨੂੰ ਅਜੇ ਨਹੀਂ ਲੱਗਾ। ਸਰੀਰ ਦੇ ਰੋਗੀ ਹੋਣ ਤੇ ਕਮਜ਼ੋਰੀ ਨੂੰ ਦੂਰ ਕਰਨ ਦਾ ਭੇਤ ਲੱਭ ਕੇ ਦਵਾਈਆਂ ਈਜਾਦ ਜਰੂਰ ਕਰ ਲਈਆਂ ਹਨ ਤੇ ਇਸ ਜੁਗ ਵਿਚ ਵੱਧ ਤੋਂ ਵੱਧ ਉਮਰ ਸੌ ਸਾਲ ਮੰਨੀ ਹੈ। ਭਾਵੇਂ ਅਜਿਹੇ ਮਨੁਖ ਦੁਨੀਆਂ ਵਿਚ ਵਿਰਲੇ ਹਨ, ਜਿਨ੍ਹਾਂ ਦੀ ਉਮਰ ਸੌ ਸਾਲ ਤੋਂ ਉਪਰ ਹੈ।

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ॥*
*ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ॥੮੯॥*

ਜਿਹੜਾ ਦਿਨ ਬੀਤਿਆ ਹੈ, ਉਮਰ ਹੱਥ (ਉਮਰ ਵਿਚ ਘਟਦਾ ਹੈ) ਬਾਬਾ ਫਰੀਦ ਜੀ ਬੁਢੇਪੇ ਦੇ ਆਉਣ ਨੂੰ ਅਨੁਭਵ ਕਰਦੇ ਹਨ ਕਿ—

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥*

ਭਾਈ ! ਬੁਢੇਪੇ ਦੀ ਇਹੋ ਨਿਸ਼ਾਨੀ ਹੈ ਕਿ ਦੰਦ ਕੋਈ ਨਾ ਰਹੇ, ਪੈਰਾਂ ਵਿਚ ਤੁਰਨ ਦੀ ਸ਼ਕਤੀ ਨਹੀਂ, ਅੱਖਾਂ ਵਿਚ ਨਿਗਾਹ ਘਟ ਗਈ ਹੈ ਤੇ ਕੰਨ ਸੁਣਦੇ ਨਹੀਂ। ਅੱਜ ਸਰੀਰ ਧਾਹੀਂ ਮਾਰਦਾ ਹੈ ਕਿ ਇਹੋ ਮੇਰੇ ਮਿੱਤਰ ਸਨ, ਜਿਨ੍ਹਾਂ ਆਸਰੇ ਚਲਦਾ ਸਾਂ ਪਰ ਉਹ ਸਾਥ ਛਡ ਗਏ। ਰੱਬ ਦੇ ਰੰਗ ਇਹ ਤਾਂ ਸਭ ਨਾਲ ਹੀ ਹੁੰਦੀ ਹੈ:

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥*

ਇਹ ਬੁਢੇਪੇ ਦਾ ਦੁਖ ਮੈਂ ਸਮਝਿਆ ਮੈਨੂੰ ਹੀ ਹੈ। ਜਦੋਂ ਕੋਠੇ ਚੜ੍ਹ ਕੇ (ਉੱਚੀ ਵਿਚਾਰ ਨਾਲ) ਵੇਖਿਆ ਤਾਂ ਘਰ ਘਰ ਇਹੋ ਅੱਗ ਹੈ। ਭਾਵ ਹਰ ਕੋਈ ਬੁੱਢਾ ਹੋ ਕੇ ਮੰਜੇ ਉਤੇ ਹੱਡ ਰਗੜਦਾ ਹੈ। ਜੋ ਜੰਮਿਆ ਹੈ ਉਸ ਨੇ ਮਰਨਾ ਹੈ। ਬੁਢੇਪਾ ਸਾਰਿਆਂ ਉਤੇ ਆਉਣਾ ਹੈ।

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥*
*ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥*

ਸ਼ੇਖ ਫਰੀਦ ਜੀ ਆਪਣੇ ਆਪ ਨੂੰ ਸੰਬੋਧਨ ਕਰ ਕੇ ਆਖਦੇ ਹਨ, ਬੁਢੇਪਾ ਆ ਗਿਆ ਤੇ ਸਰੀਰ ਕੰਬਣ ਲਗ ਪਿਆ ਹੈ। ਇਹ ਸੱਚਾਈ ਹੈ ਕਿ ਭਾਵੇਂ ਮਨੁਖ ਸੌ ਸਾਲ ਵੀ ਜੀਅ ਲਵੇ, ਅੰਤ ਮਰਨਾ ਤੇ ਕਬਰ ਵਿਚ ਪੈ ਕੇ ਮਿੱਟੀ ਹੋਣਾ ਹੈ। ਮਰਨਾ ਸੱਚ ਹੈ। ਬੁਢੇਪਾ ਆਉਣਾ ਜਰੂਰ ਹੈ।

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥*

ਬੁਢੇਪੇ ਦਾ ਪ੍ਰਤਖ ਇਹ ਹੈ ਕਿ ਇਹਨਾਂ ਲੱਤਾਂ ਨਾਲ ਮੈਂ ਦੂਰ-ਦੂਰ ਜੰਗਲ ਬੇਲੇ ਛਾਣੇ, ਕੋਹਾਂ ਪੈਂਡਾ ਕੀਤਾ। ਇਹ ਲੱਤਾਂ ਨਾ ਥੱਕੀਆਂ। ਪਰ ਅੱਜ ਦੇਖੋ

ਕੁਦਰਤ ਦੇ ਰੰਗ ਕੋਲ ਪਿਆ ਕੁੱਜਾ (ਲੋਟਾ) ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਸੌ ਕੋਹ ਉਤੇ ਹੈ। ਉਠ ਕੇ ਹਿੰਮਤ ਨਹੀਂ ਕਿ ਆਪ ਫੜ ਲਿਆ ਜਾਏ।

ਬੁਢੇਪੇ ਦੀ ਕਮਜ਼ੋਰੀ ਦੇ ਕਾਰਨ ਉਠ ਕੇ ਕੋਈ ਕੰਮ ਨਹੀਂ ਹੁੰਦਾ ਹੈ, ਬਸ ਸਾਰੀ ਰਾਤ ਲੇਟੇ ਹੀ ਰਹਿਣਾ ਪੈਂਦਾ ਹੈ ਤੇ ਪਾਸੇ ਦੁਖਣ ਲਗ ਪੈਂਦੇ ਹਨ। ਆਪਣਾ ਸਾਰਾ ਆਸਰਾ ਨ ਹੋਣ ਤੇ ਦੁਖ ਹੈ।

*ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥*
*ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥*

ਉਹ ਲੋਕ ਜਿਹੜੇ ਕਿਸੇ ਦੇ ਆਸਰੇ ਜੀਉਂਦੇ ਹਨ, ਉਹਨਾਂ ਦਾ ਜੀਉਣਾ ਧ੍ਰਿਕਾਰ ਰੂਪ ਹੈ। ਮਨੁਖ ਆਪਣੇ ਬਲ ਨਾਲ ਹੀ ਚਲਦਾ ਹੈ, ਸੋ ਠੀਕ ਹੈ।

ਬਾਬਾ ਫਰੀਦ ਜੀ ਨੇ ਬੁਢੇਪੇ ਵਿਚ ਕਸ਼ਟ ਦੇਖੇ, ਗਰੀਬੀ ਵੀ ਦੇਖੀ ਪਰ ਆਤਮਾ ਦੀ ਪਵਿੱਤਰਤਾ ਤੇ ਪ੍ਰਮਾਤਮਾ ਪਰ ਪੂਰਨ ਵਿਸ਼ਵਾਸ ਹੋਣ ਕਰਕੇ ਉਨ੍ਹਾਂ ਨੂੰ ਕੋਈ ਕਸ਼ਟ ਅਨੁਭਵ ਨਾ ਹੋਇਆ।

## ਪਿਰ ਦੇਖਨ ਦੀ ਆਸ

ਕਿਸੇ ਮਹਾਂਪੁਰਖ ਦਾ ਕੌਲ ਹੈ—

*ਫਕੀਰਾ ਫਕੀਰੀ ਦੂਰ ਹੈ, ਜਿਉਂ ਉੱਚੀ ਲੰਮੀ ਖਜੂਰ ਹੈ।*
*ਚੜ੍ਹ ਜਾਏ ਤਾਂ ਚੂਪੇ ਪ੍ਰੇਮ ਰਸ ਡਿਗ ਪਏ ਤਾਂ ਚਿਕਨਾ ਚੂਰ ਹੈ॥*

ਪੀਰ ਫਕੀਰ ਅਤੇ ਗੁਣ ਵਾਲੇ ਪੁਰਖ ਬਚਪਨ ਤੋਂ ਲਗਣ ਨਾਲ ਮਿਹਨਤ, ਭਗਤੀ ਕਰਦੇ ਹਨ। ਉਹਨਾਂ ਦੀ ਮਿਹਨਤ ਸਫਲ ਹੁੰਦੀ ਹੈ ਤਾਂ ਉਹਨਾਂ ਦੀ ਸੋਭਾ ਵਧਦੀ ਹੈ। ਸੋਭਾ ਵਧ ਜਾਣ ਦੇ ਨਾਲ ਕਈਆਂ ਨੂੰ ਐਨਾ ਅਭਿਮਾਨ ਹੋ ਜਾਂਦਾ ਹੈ ਕਿ ਉਹ ਆਪਣੇ ਗੁਰੂ ਪੀਰ, ਮਾਲਿਕ ਕਰਤਾ-ਕਰਤਾਰ ਨੂੰ ਭੁੱਲ ਜਾਂਦੇ ਹਨ। ਉਹਨਾਂ ਦੇ ਅੰਦਰ ਮੈਂ-ਮੇਰੀ ਆ ਜਾਂਦੀ ਹੈ। ਸੋਭਾ ਨਾਲ ਮਾਇਆ ਆਉਂਦੀ ਹੈ ਤਾਂ ਮਾਇਆ ਵੱਲ ਧਿਆਨ ਹੋ ਜਾਂਦਾ ਹੈ। ਕਈਆਂ ਨੂੰ ਮਾਇਆ ਦੇ ਨਾਲ ਵਾਸ਼ਨਾ ਅਥਵਾ ਕਾਮ ਵਾਸ਼ਨਾ ਤੰਗ ਕਰਦੀ ਹੈ ਤੇ ਉਹਨਾਂ ਨੂੰ ਕਾਬੂ

ਕਰ ਲੈਂਦੀ ਹੈ। ਉਹ ਭਗਤੀ ਵਿਚ ਕਮਜ਼ੋਰ ਹੋ ਜਾਂਦੇ ਹਨ। ਕਿਉਂਕਿ ਭਗਤੀ ਦਾ ਰੰਗ ਸਦੀਵੀ ਕਾਲ ਰਹਿਣਾ ਚਾਹੀਦਾ ਹੈ। ਜਦੋਂ ਰੰਗ ਨਰਮ ਹੋ ਜਾਏ ਸਮਝੋ ਭਗਤੀ ਵਿਚ ਵਿਘਨ ਪੈ ਗਿਆ। ਉਹ ਫਕੀਰੀ ਦੀ ਚੋਟੀ ਤੋਂ ਹੇਠਾਂ ਆ ਗਏ ਅਤੇ ਹੌਲੀ-ਹੌਲੀ ਖਤਮ ਹੋ ਗਏ, ਸੋਭਾ ਦੀ ਥਾਂ ਉਹਨਾਂ ਦੀ ਬਦਨਾਮੀ ਹੋਣ ਲਗ ਪੈਂਦੀ ਹੈ।

ਜਿਹੜੇ ਭਗਤੀ (ਫਕੀਰੀ) ਦੀ ਚੌਥੀ ਮੰਜ਼ਲ (ਬ੍ਰਹਮ ਗਿਆਨ ਹੋਣ ਤੇ) ਤੇ ਪੁੱਜ ਕੇ ਨਾ ਅਕਾਲ ਪੁਰਖ ਨੂੰ ਭੁਲਦੇ ਹਨ ਨਾ ਭਗਤੀ ਛੱਡਦੇ ਤੇ ਨਾ ਹੰਕਾਰ ਵਿਚ ਆਉਂਦੇ ਹਨ। ਜਿਵੇਂ ਸਿੱਖ ਗੁਰੂ ਸਾਹਿਬਾਂ ਵਿਚ ਸਤਿਗੁਰੂ ਅਮਰਦਾਸ ਜੀ ਪਿਛਲੀ ਉਮਰ ਵਿਚ ਸਤਿਗੁਰੂ ਅੰਗਦ ਦੇਵ ਜੀ ਦੀ ਸ਼ਰਨ ਆਏ ਅਤੇ ਬਾਰਾਂ ਸਾਲ ਉਹਨਾਂ ਨੇ ਕਠਿਨ ਤਪਸਿਆ ਤੇ ਸੇਵਾ ਕੀਤੀ। ਜਦੋਂ ਗੁਰਿਆਈ ਪ੍ਰਾਪਤ ਹੋਈ, ਗੁਰੂ ਬਣ ਗਏ। ਪੂਜਾ ਸਤਿਕਾਰ ਹੋਣ ਲਗਾ। ਬਾਦਸ਼ਾਹ ਦਰਸ਼ਨ ਕਰਨ ਆਉਣ ਲਗੇ। ਪਰ ਆਪ ਜੀ ਨੇ ਇਕ ਪ੍ਰਸ਼ਾਦਾ ਗੁਰੂ ਕੇ ਲੰਗਰ ਵਿਚੋਂ ਛਕਣਾ ਨਾ ਤਿਆਗਿਆ। ਕੋਈ ਉਚੇਚ ਨ ਕਰਾਈ, ਦੂਸਰਾ ਭਗਤੀ ਨਾ ਛੱਡੀ। ਜਦੋਂ ਬਿਰਧ ਸਰੀਰ ਖਲੋ ਨਹੀਂ ਸੀ ਸਕਦਾ, ਤਦੋਂ ਆਪ ਜੀ ਨੇ ਕੰਧ ਵਿਚ ਕਿੱਲੀ ਗਡਵਾ ਲਈ ਤੇ ਕਿੱਲੀ ਨੂੰ ਫੜ ਕੇ ਤਪਸਿਆ ਤੇ ਭਜਨ ਕਰਦੇ ਰਹੇ।

ਇਸੇ ਤਰ੍ਹਾਂ ਬਾਬਾ ਫਰੀਦ ਸ਼ਕਰਗੰਜ ਜੀ ਐਸੇ ਪੁਜੇ ਹੋਏ, ਬ੍ਰਹਮ ਗਿਆਨੀ ਫਕੀਰ ਸਨ ਜਿਨ੍ਹਾਂ ਨੇ ਬਚਪਨ ਵਿਚ ਭਗਤੀ ਕਰਨੀ ਸ਼ੁਰੂ ਕੀਤੀ। ਪਾਠਕ ਜਿਵੇਂ ਪੜ੍ਹ ਆਏ ਹਨ ਅਤੇ ਬੁਢੇਪੇ ਵਿਚ ਵੀ ਭਗਤੀ ਨੂੰ ਨਾ ਛਡਿਆ, ਕਠਿਨ ਤੋਂ ਕਠਿਨ ਤਪਸਿਆ ਕਰਦੇ ਆਏ। ਧਰਤੀ ਉਤੇ ਆਸਨ ਰਖਦੇ ਰਹੇ।

ਕਾਲ ਰੂਪ ਕਾਂ ਨੇ ਸਰੀਰ ਦੇ ਮਾਸ ਨੂੰ ਖਿਚ ਲਿਆ। ਅੰਗ-ਅੰਗ ਵਿਚ ਕਮਜੋਰੀ ਆ ਗਈ। ਮਾਸ ਸੁਕਦਾ ਗਿਆ। ਉਮਰ ੬੨ ਸਾਲ ਤੋਂ ਉਪਰ ਟਪ ਤੁਰੀ ਤਾਂ ਕਾਲ ਰੂਪ ਕਾਂ ਨੂੰ ਸੰਬੋਧਨ ਕਰ ਕੇ ਆਖਦੇ ਸਨ—

*ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥*

ਐ ਕਾਲ ਰੂਪ ਕਾਂ ! ਤੂੰ ਸਰੀਰ ਦਾ ਸਾਰਾ ਮਾਸ ਖਾ ਲਿਆ ਹੈ । ਹੱਡੀਆਂ ਨਜ਼ਰ ਆ ਰਹੀਆਂ ਹਨ । ਇਕੋ ਬੇਨਤੀ ਕਿ ਅੱਖਾਂ ਨੂੰ ਚੁੰਜ ਨਾ ਮਾਰੀਂ, ਨਿਗਾਹ ਕਾਇਮ ਰਹੇ ਨਿਗਾਹ ਇਕ ਅੱਖਾਂ ਦੀ ਤੇ ਦੂਸਰੀ ਆਤਮਾ ਦੀ ਸੁਰਤ, ਕਿਉਂਕਿ ਮਾਲਿਕ ਪ੍ਰਭੂ ਪ੍ਰਮਾਤਮਾ ਦੇ ਦਰਸ਼ਨਾਂ ਦੀ ਤਾਂਘ ਅਜੇ ਪੂਰੀ ਕਾਇਮ ਹੈ । ਇਸ ਮਨੁਖੀ ਜੀਵਨ ਜੁਗਤ ਵਿਚ ਜਿੰਨੇ ਸਵਾਸ ਹਨ, ਉਹ ਮਾਲਕ ਦੀ ਯਾਦ ਵਿਚ ਰਹਿਣ । ਸੰਗਤਿ ਦੇ ਦਰਸ਼ਨ ਹੁੰਦੇ ਰਹਿਣ ਅਤੇ ਉਸ ਦੇ ਨਾਮ ਦੀ ਬੰਦਗੀ ਹੁੰਦੀ ਰਹੇ । ਜੇ ਉਸ ਮਾਲਕ ਦਾ ਸਿਮਰਨ ਨਹੀਂ ਕਰਨਾ ਜੇ ਇਸ ਸਿਰ ਨੇ ਝੁਕਣਾ ਨਹੀਂ ਤਾਂ ਕੀ ਲਾਭ ਇਸ ਦਾ ?

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥*
*ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥*

ਆਪ ਨੇ ਇਸਲਾਮ ਦੀ ਮਰਯਾਦਾ ਨੂੰ ਨਿਵਾਇਆ, ਭਾਵੇਂ ਆਪ ਸਰਬ ਸਾਂਝੇ ਸੂਫੀ ਫਕੀਰ ਸਨ ਤੇ ਆਪ ਦਾ ਉਪਦੇਸ਼ ਸਾਰੀ ਮਾਨਵ-ਜਾਤੀ ਨੂੰ ਬਿਨਾਂ ਕਿਸੇ ਵਿਤਕਰੇ ਜਾਂ ਤਅੱਸਬ ਦੇ ਹੈ । ਆਖਦੇ ਹਨ, ਪੰਜ ਵੇਲੇ ਨਿਮਾਜ਼ ਪੜ੍ਹਨੀ ਸਿਰ ਨਿਵਾਉਣਾ ਜਰੂਰੀ ਹੈ । ਜੇ ਮਾਲਿਕ ਦੀ ਬੰਦਨਾ ਤੇ ਮਾਲਿਕ ਅਗੇ ਕੀਤੀ ਅਰਦਾਸ ਤੇ ਸਿਰ ਨਹੀਂ ਝੁਕਾਣਾ, ਹੰਕਾਰ ਵਿਚ ਆਕੜੇ ਰਹਿਣਾ, ਨਿਮਰਤਾ ਧਾਰਨ ਨਾ ਕਰਨੀ । ਇਸ ਨਾਲੋਂ ਭਲਾ ਹੈ ਸਿਰ ਨੂੰ ਬਾਲਣ ਦੀ ਥਾਂ ਚੁਲ੍ਹੇ ਵਿਚ ਹੀ ਬਾਲ ਦਿਤਾ ਜਾਏ ।

ਸਰੀਰ ਬਿਰਧ ਹੋ ਗਿਆ । ਉਠਣ ਦੀ ਸਮਰੱਥਾ ਨਾ ਰਹੀ ਫਿਰ ਵੀ ਹੰਭਲਾ ਮਾਰਦੇ ਹੋਏ ਆਖਦੇ ਹਨ—

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥*

ਹੱਥ ਮੂੰਹ ਸਾਫ ਕਰਕੇ ਸਵੇਰ ਦੀ ਨਿਮਾਜ਼ ਪੂਰੀ ਕਰ । ਕਿੰਨਾ ਹੌਂਸਲਾ ਤੇ ਬੰਦਗੀ ਦਾ ਉਤਸ਼ਾਹ ਹੈ ।

ਬਾਬਾ ਫਰੀਦ ਜੀ ਦੇ ਸਮੇਂ ਈਸਾ ਦੀ ੧੩ਵੀਂ ਸਦੀ ਵਿਚ ਸਮਾਜਿਕ ਤੇ ਰਾਜਸੀ ਢਾਂਚਾ ਵਿਗੜਨ ਨਾਲ, ਮਨੁਖੀ ਸੁਭਾ ਤੇ ਕਰਮ ਵੀ ਨੀਵਾਂ ਹੋ ਗਿਆ

ਸੀ। ਮਜਹਬ ਦੇ ਨਾਂ ਉਤੇ ਸਰਕਾਰਾਂ ਮਨੁਖਾਂ ਨੂੰ ਲੜਾਉਂਦੀਆਂ ਸਨ। ਮਜਹਬਾਂ ਦੀ ਟੱਕਰ ਹੁੰਦੀ ਸੀ। ਉਸ ਦੇ ਨਾਲ ਊਚ-ਨੀਚ, ਜ਼ਾਤ-ਪਾਤ, ਛੂਤ-ਛਾਤ ਦਾ ਜੋਰ ਵਧ ਗਿਆ। ਮਲੇਛ ਤੇ ਕਾਫਰ ਮੋਟੇ ਸ਼ਬਦ ਵਰਤੇ ਜਾਂਦੇ ਸਨ। ਉਸ ਵੇਲੇ ਸਾਰੇ ਸੰਸਾਰ ਉਤੇ ਗੁਲਾਮੀ ਦਾ ਭਿਆਨਕ ਦੌਰ-ਦੌਰਾ ਸੀ। ਨਫਰਤ ਤੇ ਘਿਰਨਾ ਸੀ। ਗੁਲਾਮਾਂ ਕੋਲੋਂ ਪਸ਼ੂਆਂ ਵਰਗਾ ਕੰਮ ਲਿਆ ਜਾਂਦਾ ਸੀ। ਰੱਬ ਦੇ ਬੰਦੇ ਇਹ ਦੇਖ ਕੇ ਸਹਿ ਨਹੀਂ ਸਨ ਸਕਦੇ। ਉਹ ਉੱਚੀ ਆਵਾਜ਼ ਵਿਚ ਆਖਦੇ—

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥*

ਕਰਤਾ ਕਰਤਾਰ (ਖਾਲਕ) ਖਲਕਤ ਲੋਕਾਂ ਵਿਚ ਵਸਦਾ ਹੈ ਤੇ ਖਲਕਤ ਰੱਬ ਵਿਚ ਵਸਦੀ ਹੈ। ਦੋਵੇਂ ਇਕ ਰੂਪ ਹਨ, ਇਸ ਲਈ ਮਾੜਾ ਕਿਸ ਨੂੰ ਆਖੀਏ। ਦੂਸਰਾ ਤਾਂ ਕੋਈ ਹੈ ਨਹੀਂ ਜਿਹੜਾ ਖਲਕਤ ਦਾ ਕਰਤਾ ਹੋਏ।

ਬਾਬਾ ਫਰੀਦ ਜੀ ਦੇ ਸੌ ਸਾਲ ਪਿਛੋਂ ਕਬੀਰ ਜੀ ਨੇ ਵੀ ਐਸਾ ਹੀ ਵਿਸ਼ਵਵਾਦੀ ਤੇ ਮਾਨਵਤਾ ਦੇ ਹੋਣ ਦਾ ਨਾਅਰਾ ਦਿੱਤਾ ਸੀ।

*ਪ੍ਰਭਾਤੀ ॥ ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥*
*ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ*
*ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥ ਨਾ*
*ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥ ਸਭ*
*ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥*
*ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ*
*ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ*
*ਡੀਠਾ ॥੪॥੩॥* (ਕਬੀਰ ਜੀ)

ਕਬੀਰ ਜੀ ਕਾਂਸ਼ੀ (ਬਨਾਰਸ) ਵਿਚ ਰਹਿੰਦੇ ਸਨ ਜਿਥੇ ਜ਼ਾਤ-ਪਾਤ ਤੇ ਛੂਤ-ਛਾਤ ਦਾ ਬਹੁਤ ਜ਼ੋਰ ਸੀ ਤੇ ਪੰਡਤ ਲੋਕ ਹਰ ਇਕ ਨੂੰ ਅਛੂਤ ਹੀ ਸਮਝਦੇ ਸਨ। ਕਬੀਰ ਜੀ ਜੁਲਾਹਿਆਂ ਦੇ ਘਰ ਪਲੇ ਸਨ। ਉਹਨਾਂ ਨਾਲ ਵੀ ਪੰਡਤ ਮਿਲਵਰਤਨ ਨਹੀਂ ਸਨ ਕਰਦੇ। ਪੰਡਤਾਂ ਨੂੰ ਸੰਬੋਧਨ ਕਰ ਕੇ ਆਖਦੇ ਹਨ, 'ਹੇ ਪੰਡਤੋ! ਪਹਿਲਾਂ ਕਰਤਾਰ ਸੀ ਤੇ ਉਸ ਦੇ ਨੂਰ ਤੋਂ ਕੁਦਰਤੀ ਢੰਗ ਨਾਲ ਸਾਰੇ ਮਨੁਖ ਜਨਮੇ ਹਨ। ਸਾਰਿਆਂ ਦਾ ਨੂਰ ਇਕੋ ਜਿਹਾ ਹੈ। ਇਕ ਨੂਰ ਤੋਂ ਸਾਰੇ ਮਨੁੱਖ ਹਨ ਤਾਂ ਉਹਨਾਂ ਵਿਚ ਮਾੜਾ ਕੌਣ ਹੈ ਤੇ ਚੰਗਾ ਕੌਣ? ਦੁਨੀਆਂ ਦੇ ਲੋਕੋ! ਪੰਡਤਾਂ ਦੇ ਪਾਏ ਭਰਮਾਂ ਵਿਚ ਨਾ ਫਸੋ। ਉਹ ਅੱਲਾ (ਪ੍ਰਮਾਤਮਾ) ਸਾਰੇ ਮਨੁੱਖਾਂ ਵਿਚ ਵਸਦਾ ਹੈ। ਲਹੂ, ਮਾਸ, ਹੱਡ ਪੰਜਾਂ ਤੱਤਾਂ ਤੋਂ ਬਣੇ ਹਨ। ਕੁਦਰਤੀ ਰੂਪ ਘੁਮਿਆਰ ਨੇ ਸਾਰਿਆਂ ਨੂੰ ਘੜਿਆ ਹੈ। ਸਾਰਿਆਂ ਵਿਚ ਕਰਤਾਰ ਦੀ ਸੱਚੀ ਆਤਮਾ ਹੈ। ਉਹੋ ਹੀ ਸਭ ਵਿਚ ਵਸਦਾ ਹੈ। ਉਸ ਦਾ ਹੁਕਮ ਚਲਦਾ ਹੈ ਤੇ ਉਸੇ ਦੇ ਹੁਕਮ ਨੂੰ ਮੰਨਣ ਵਾਲਾ ਆਦਮੀ ਹੈ। ਕਬੀਰ ਜੀ ਆਖਦੇ ਹਨ ਕਿ ਭਰਮ ਜਾਣ ਪਿਛੋਂ ਉਹ ਵਾਹਿਗੁਰੂ ਸਾਰਿਆਂ ਵਿਚ ਵਸਿਆ ਨਜ਼ਰ ਆ ਰਿਹਾ ਹੈ।'

ਬਾਬਾ ਫਰੀਦ ਜੀ ਸੰਤ ਮਾਰਗ ਜਾਂ ਭਗਤੀ ਲਹਿਰ ਦੇ ਮੋਢੀ ਹਨ। ਆਪ ਦੇ ਉਪਦੇਸ਼ ਨਾਲ ਬਹੁਤ ਸਾਰੇ ਲੋਕ ਬੁਤ ਪੂਜਾ ਛਡ ਕੇ ਇਸਲਾਮ ਵਿਚ ਦਾਖਲ ਹੋ ਗਏ। ਪੱਛਮੀ ਪੰਜਾਬ ਦੇ ਸਾਰੇ ਜਾਂਗਲੀ ਲੋਕ ਇਸ ਚੱਕਰ ਵਿਚ ਆਏ। ਜਿਹੜੇ ਪਹਿਲਾਂ ਸਦੀਆਂ ਤੋਂ ਹਿੰਦੂ ਮੱਤਾਂ ਦੇ ਪੈਰੋਕਾਰ ਸਨ। ਕਿਉਂਕਿ ਬਾਬਾ ਜੀ ਦਾ ਉਪਦੇਸ਼ ਸਿੱਧਾ ਸਾਦਾ ਪਿਆਰ ਤੇ ਸੇਵਾ ਭਾਵਨਾ ਵਾਲਾ ਸੀ।

ਆਪ ਦਾ ਇਹ ਵੀ ਉਪਦੇਸ਼ ਸੀ 'ਭਾਈ! ਜਿਸ ਵਸੀਲੇ ਜਾਂ ਭੇਖ ਨਾਲ ਪ੍ਰਮਾਤਮਾ ਨਾਲ ਮੇਲ ਹੁੰਦਾ ਹੈ, ਉਹੋ ਕਰੋ।'

*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥*

ਸੋ ਭਗਤ ਜਨੋ! ਬਾਬਾ ਫਰੀਦ ਜੀ ਖਜੂਰ ਦੀ ਚੋਟੀ ਚੜ੍ਹਨ ਵਾਂਗ ਭਗਤੀ ਦੇ ਸਿਖਰ ਉਤੇ ਪੁਜੇ ਤੇ ਅੰਮ੍ਰਿਤ ਰਸ ਪੀਂਦੇ ਰਹੇ। ਸੰਸਾਰ ਦੇ ਪਦਾਰਥ ਉਹਨਾਂ ਨੂੰ ਭਗਤੀ ਦੇ ਮਾਰਗ ਤੋਂ ਪਾਸੇ ਨਾ ਕਰ ਸਕੇ।

# ਸਲੋਕ ਸ਼ੇਖ ਫਰੀਦ ਕੇ

*ੴ ਸਤਿਗੁਰ ਪ੍ਰਸਾਦਿ ॥*

*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥*
*ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥*
*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥*

ਜਿਸ ਦਿਨ ਜਾਂ ਘੜੀ ਜੀਵ ਆਤਮਾ ਮਨੁਖੀ ਸਰੀਰ ਵਿਚ ਪ੍ਰਵੇਸ਼ ਕਰਦੀ ਹੈ, ਉਸੇ ਵੇਲੇ ਉਸ ਦੇ ਜਾਣ (ਮੌਤ) ਦਾ ਦਿਨ ਵੀ ਮਿਥਿਆ ਜਾਂਦਾ ਹੈ। ਮਾਲਕ (ਵਾਹਿਗੁਰੂ) ਨੇ ਜਿਸ ਨੂੰ ਮਨੁਖ ਸਰੀਰ ਵਿਚ ਸੁਟਿਆ ਹੈ, ਉਸ ਦੇ ਪੇਸ਼ ਹੋਣਾ ਪਿਆ ਤੇ ਦਰਸ਼ਨ ਹੋਏ। ਜਦੋਂ ਜੀਵ-ਆਤਮਾ ਸਰੀਰ ਨੂੰ ਛਡਦਾ ਹੈ ਤਾਂ ਸਰੀਰ ਨੂੰ ਕਸ਼ਟ ਹੁੰਦਾ ਹੈ। ਸਰੀਰ ਦੀ ਵੀ ਮੌਤ ਹੋ ਜਾਂਦੀ ਹੈ।

*ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥*
*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥*
*ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥*
*ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥*
*ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥*

ਜੀਵ-ਆਤਮਾ ਨੂੰ ਸਮਝਾਇਆ ਗਿਆ ਕਿ ਜੋ ਦਿਨ ਮੌਤ ਦਾ ਮਿਥਿਆ ਗਿਆ ਹੈ ਉਹ ਟਲ ਨਹੀਂ ਸਕਦਾ। ਜੀਵ-ਆਤਮਾ ਵਹੁਟੀ ਨੂੰ ਕਾਲ ਰੂਪ ਪਤੀ ਲੈ ਜਾਏਗਾ।

ਆਪੇ ਹੀ ਤੁਰਨ ਦੀ ਤਿਆਰੀ ਕਰ ਕੇ ਆਪ ਹੀ ਘਬਰਾਈ।

ਮਹਾਂਪੁਰਖ ਚਿਰ ਤੋਂ ਆਵਾਜ਼ਾਂ ਦੇ ਰਹੇ ਸਨ ਕਿ ਜਮਾਂ ਦਾ ਰਸਤਾ ਵਾਲ ਤੋਂ ਨਿੱਕਾ ਹੈ। ਉਸ ਵਿਚੋਂ ਦੀ ਲੰਘਣ ਤੋਂ ਬਚਣ ਵਾਸਤੇ ਤਿਆਰੀ ਕਰਨੀ ਚਾਹੀਏ। (ਭਗਤੀ ਕਰਨ ਦੀ ਲੋੜ) ਪਰ ਉਸ ਵੇਲੇ ਮਹਾਂ ਪੁਰਖ ਗੁਰ ਪੀਰਾਂ, ਬਚਨਾਂ ਵਲ ਧਿਆਨ ਨਾ ਕੀਤਾ। ਅਗੋਂ ਕੁਬੋਲ ਬੋਲ ਬੋਲ ਕੇ ਕੁਸੰਗਤ ਵਲ

ਵਧਦੇ ਗਏ।

*ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥*
*ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥*

ਲੋਕ ਫਕੀਰੀ ਤੋਂ ਮੂੰਹ ਮੋੜਦੇ ਹਨ, ਕਿਉਂਕਿ ਫਕੀਰੀ (ਸੰਤ ਮਾਰਗ) ਦਾ ਰਸਤਾ ਬੜਾ ਔਕੜਾਂ ਭਰਿਆ ਹੈ। ਸੱਚਾਈ ਨੂੰ ਅਪਨਾਉਣਾ ਤੇ ਝੂਠ, ਹੰਕਾਰ, ਮੋਹ ਮਾਇਆ ਤੇ ਦੁਨਿਆਵੀ ਸੁਖਾਂ ਦਾ ਤਿਆਗ ਕਰਨਾ ਪੈਂਦਾ ਹੈ। ਫਕੀਰੀ ਵਲੋਂ ਮੂੰਹ ਮੋੜਿਆ, ਕੁਸੰਗਤਿ ਤੇ ਦੁਨਿਆਵੀ ਝੂਠੇ ਕੰਮਾਂ ਵਿਚ ਲਗ ਕੇ ਮਰਨ ਤੋਂ ਪਹਿਲਾਂ ਪਾਪਾਂ ਦੀ ਭਾਰੀ ਪੰਡ ਬੰਨ੍ਹ ਲਈ ਤੇ ਸਿਰ ਉਤੇ ਚੁਕ ਲਈ। ਹੁਣ ਪਛਤਾਵਾ ਹੀ ਕੋਲ ਰਹਿ ਗਿਆ ਕਿ ਇਸ ਨੂੰ ਕਿਥੇ ਸੁਟਿਆ ਜਾਏ। ਭਾਵ ਕਿ ਅੰਤਲੇ ਦਮਾਂ ਪਰ ਆ ਕੇ ਪਛਤਾਵਾ ਹੀ ਕੋਲ ਰਹਿ ਗਿਆ, ਭਗਤੀ ਕਰਨ ਦਾ ਸਮਾਂ ਹੱਥ ਨਾ ਲੱਗਾ। ਪਾਪਾਂ ਦੀ ਪੰਡ ਸਿਰ ਉਤੇ ਹੀ ਰਹੀ।

*ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥*
*ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥*

ਪਤਾ ਲੱਗਾ ਦੁਨੀਆਂ ਇਕ ਭਿਆਨਕ ਅੱਗ ਹੈ। ਜਿਧਰ ਵੀ ਮੂੰਹ ਕੀਤਾ ਜਾਂਦਾ ਹੈ, ਉਧਰ ਵੀ ਲੁਕਵੀਂ ਅੱਗ (ਪੰਜਾਂ ਵਿਕਾਰਾਂ ਦੀ) ਹੈ। ਸਮਝ ਨਹੀਂ ਆਉਂਦੀ ਕੀ ਕੀਤਾ ਜਾਏ। ਕਿਵੇਂ ਬਚਿਆ ਜਾਏ। ਦੂਸਰਿਆਂ ਦਾ ਪਤਾ ਨਹੀਂ, ਪਰ ਮੇਰੇ ਉਤੇ ਤਾਂ ਸਤਿਗੁਰੂ (ਮੁਰਸ਼ਦ) ਨੇ ਕਿਰਪਾ ਕਰ ਕੇ ਚੰਗਾ ਕੀਤਾ ਜੋ ਅੱਗ ਤੋਂ ਬਚਨ ਦੇ ਢੰਗ ਦਸ ਦਿਤੇ। ਭਗਤੀ ਵਲ ਲਾਇਆ। ਭਗਤੀ ਹੀ ਤਾਂ ਦੁਨੀਆਂ ਦੀ ਅੱਗ ਤੋਂ ਬਚਾਉਂਦੀ ਹੈ। ਜੇ ਸਤਿਗੁਰੂ ਜੀ ਐਸਾ ਨਾ ਕਰਦੇ ਤਾਂ ਮੈਂ ਵੀ ਸੜਨਾ ਸੀ।

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥*

ਕਦੀ ਹਾਰੇ ਜਵਾਰੀਏ ਵਾਂਗ ਮਨੁਖ ਪਛਤਾਉਂਦਾ ਹੈ ਕਿ ਜੇ ਮੈਨੂੰ ਪਤਾ ਹੁੰਦਾ ਕਿ ਉਮਰ ਛੋਟੀ ਹੈ ਤਾਂ ਸੰਭਲ ਕੇ ਤੁਰਦਾ। ਲਾਪ੍ਰਵਾਹੀ ਛੱਡ ਦਿੰਦਾ। ਜਿਵੇਂ ਕਿਸੇ ਕੋਲ ਤਿਲਾਂ ਦਾ ਭੰਡਾਰ ਸੀ, ਉਸ ਨੇ ਬੁਕਾਂ ਦੇ ਬੁਕ ਖਰਚਨਾ

ਸ਼ੁਰੂ ਕੀਤਾ। ਉਹ ਛੇਤੀ ਮੁਕ ਗਿਆ। ਤਿਵੇਂ ਲਾ-ਪ੍ਰਵਾਹ ਮਨੁਖ ਸੋਚਦਾ ਰਿਹਾ, ਕਲ ਭਗਤੀ ਕਰਾਂਗਾ। ਕਲ ਨਾ ਆਈ ਤੇ ਮੌਤ ਆ ਗਈ। ਉਸ ਨੂੰ ਉਸ ਮੁਟਿਆਰ ਵਾਂਗ ਨਿਰਾਸਤਾ ਹੋਈ, ਜਿਸ ਨੇ ਵਿਆਹ ਤੋਂ ਪਹਿਲਾਂ ਬਹੁਤ ਹੰਕਾਰ ਕੀਤਾ ਕਿ ਉਸ ਦਾ ਪਤੀ ਬੜਾ ਸਿਆਣਾ ਤੇ ਕਮਾਊ ਹੈ। ਪਰ ਜਦੋਂ ਵਿਆਹੀ ਸਹੁਰੇ ਘਰ ਉਸ ਪਤੀ ਦੇ ਕੋਲ ਪੁਜੀ ਤਾਂ ਉਹ ਛੋਟੀ ਉਮਰ ਦਾ ਅਨਾੜੀ ਸੀ, ਮੁੜ ਪਛਤਾਉਣ ਲਗੀ ਕਿਉਂਕਿ ਸਹੇਲੀਆਂ ਕੋਲ ਝੂਠੀ ਪੈਣਾ ਪਿਆ। ਹੰਕਾਰ ਵਿਚ ਹੀ ਜੀਵਨ ਨਸ਼ਟ ਹੋ ਗਿਆ।

*ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥*
*ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥*

ਜੀਵ-ਆਤਮਾ ਪਛਤਾਵਾ ਕਰਦੀ ਹੈ ਕਿ ਉਸ ਨੂੰ ਮਨੁਖੀ ਸਰੀਰ ਦਾ ਜਾਮਾ ਮਿਲਿਆ ਕਿ ਭਗਤੀ ਕਰੇ, ਅਖੀਰ ਜਾਮੇ ਦੇ ਤਿਆਗ (ਮਰਨ) ਦਾ ਸਮਾਂ ਆ ਗਿਆ, ਪਰ ਪ੍ਰਮਾਤਮਾ ਦੀ ਭਗਤੀ ਨਾ ਕੀਤੀ, ਜੇ ਪਤਾ ਹੁੰਦਾ ਕਿ ਜਾਮਾ ਖੁਸ ਜਾਣਾ ਹੈ ਤਾਂ (ਪੀਡੀ ਗੰਢ) ਭਗਤੀ ਸ਼ੁਰੂ ਵਿਚ ਹੀ ਕਰਨੀ ਸ਼ੁਰੂ ਕਰਦੀ। ਹੇ ਵਾਹਿਗੁਰੂ! ਇਹ ਪਤਾ ਕਰ ਲਿਆ ਹੈ ਕਿ ਤੈਥੋਂ ਵੱਡਾ ਹੋਰ ਕੋਈ ਨਹੀਂ ਹੈ।

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥*

ਫਰੀਦ ਜੀ ਉਪਦੇਸ਼ ਕਰਦੇ ਹਨ ਕਿ ਹੇ ਮਨੁੱਖ! ਜੇ ਤੂੰ ਸਿਆਣਾ ਗਿਆਨੀ ਹੈਂ ਤਾਂ ਲੋਕਾਂ ਦੇ ਕੰਮਾਂ ਦੀ ਪੜਚੋਲ ਕਰਦਾ ਹੋਇਆ ਨਿੰਦਾ ਚੁਗਲੀ ਨਾ ਕਰ, ਕੁਝ ਲਾਭ ਨਹੀਂ। ਤੈਨੂੰ ਚੰਗਾ ਹੈ ਰਤਾ ਆਪਣੇ ਆਪ ਵਲ ਦੇਖ ਕਿ ਤੇਰੇ ਵਿਚ ਕਿੰਨੇ ਦੋਸ਼ ਹਨ। ਆਪਣੀ ਪੀੜ੍ਹੀ ਹੇਠ ਸੋਟਾ ਫੇਰ। ਉਹ ਲੋਕ ਜੋ ਅਗਲੇ ਦੀ ਨਿੰਦਾ ਕਰਦੇ ਹਨ, ਉਹ ਅਕਲਵੰਦ ਨਹੀਂ। ਆਪਣੇ ਆਪ ਨੂੰ ਸੁਧਾਰਨ ਦਾ ਜਤਨ ਕਰਨਾ ਚਾਹੀਦਾ ਹੈ।

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥*

ਇਸ ਸਲੋਕ ਦਾ ਅਰਥ ਭਾਵ ਸੰਸਾਰ ਅਮਨ ਨੂੰ ਕਾਇਮ ਰੱਖਣ ਦਾ ਹੈ। ਲੜਾਈ ਲੜਿਆਂ ਵਧਦੀ ਹੈ। ਜਿਵੇਂ ਕੱਚੀ ਲੱਸੀ ਵਧਦੀ ਜਾਂਦੀ ਹੈ। ਤਿਵੇਂ ਗਾਲ੍ਹਾਂ ਤੇ ਗੱਲਾਂ ਅਤੇ ਅਗੋਂ ਹੱਥ ਉਠਾਇਆਂ ਲੜਾਈ ਵਧਦੀ ਹੈ। ਫਰੀਦ ਜੀ ਆਖਦੇ ਹਨ ਕਿ ਜੇ ਕੋਈ ਤੈਨੂੰ ਮੁਕੀਆਂ ਮਾਰਦਾ ਹੈ ਤਾਂ ਉਸ ਨੂੰ ਮੁਕੀ ਨਾ ਮਾਰ। ਸਗੋਂ ਉਸ ਦੇ ਘਰ ਜਾ ਕੇ ਖਿਮਾ ਮੰਗ। ਨਿਰਮਾਨਤਾ ਲੜਾਈ ਦਾ ਅੰਤ ਕਰਦੀ ਹੈ। ਬਾਬਾ ਜੀ ਤੋਂ ਹਜ਼ਾਰ ਸਾਲ ਪਹਿਲਾਂ ਈਸਾ ਨੇ ਵੀ ਐਸਾ ਉਪਦੇਸ਼ ਦਿੱਤਾ ਸੀ।

*ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥*
*ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥*

ਆਮ ਲੋਕ ਇਹ ਖਿਆਲ ਕਰਦੇ ਹਨ ਕਿ ਭਗਤੀ ਕਰਨ ਦਾ ਸਮਾਂ ਬੁਢੇਪੇ ਦਾ ਹੈ। ਪਰ ਬਾਬਾ ਫਰੀਦ ਜੀ ਆਖਦੇ ਹਨ, ਬਚਪਨ ਤੋਂ ਬੁਢੇਪੇ ਤਕ ਦਾ ਸਾਰਾ ਸਮਾਂ ਹੀ ਭਗਤੀ, ਨੇਕੀ ਤੇ ਭਲਾਈ ਦਾ ਸਮਾਂ ਹੈ। ਉਸ ਵੇਲੇ ਤਾਂ ਲਾ-ਪ੍ਰਵਾਹੀ ਕਰਦਾ ਹੈ, ਵਕਤ ਗਵਾ ਲਿਆ, ਪਰ ਜਦੋਂ ਦਿਨ ਪੁਜ ਗਏ ਤੇ ਮੌਤ ਆ ਗਈ ਤਾਂ ਅਗੇ ਉਠ ਤੁਰਿਆ ਤੇ ਪਛਤਾਉਣ ਲਗਾ ਕਿ ਅੱਗੇ ਦਾ ਕੋਈ ਫਿਕਰ ਨਾ ਕੀਤਾ। ਮਾੜੇ ਚੰਗੇ ਕਰਮਾਂ ਦੇ ਭਾਰ ਨਾਲ ਲੱਦਿਆਂ ਮਨੁੱਖ ਨੂੰ ਤੁਰਨਾ ਪੈਂਦਾ ਹੈ, ਜਿਵੇਂ ਇਕ ਗੱਡਾ ਜਦੋਂ ਭਾਰ ਨਾਲ ਲੱਦਿਆ ਜਾਂਦਾ ਹੈ ਤਾਂ ਤੋਰ ਦਿੱਤਾ ਜਾਂਦਾ ਹੈ।

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥*
*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥*

ਕਾਲ ਤੁਰਿਆ ਜਾਂਦਾ ਹੈ। ਤੁਰਿਆ ਜਾਂਦਾ ਹਰ ਇਕ ਚੀਜ ਉਤੇ ਅਸਰ ਕਰੀ ਜਾਂਦਾ ਹੈ। ਹਰ ਇਸਤਰੀ-ਪੁਰਖ ਨੂੰ ਅਨੁਭਵ ਨਾ ਹੋਏ ਪਰ ਕਾਲ ਉਸ ਦਾ ਹੁਲੀਆ ਬਦਲ ਦਿੰਦਾ ਹੈ। ਜਿਵੇਂ ਦਾੜ੍ਹੀ ਆਈ ਕਾਲੀ ਤੋਂ ਚਿੱਟੀ ਹੋਈ। ਉਸ ਦਾੜ੍ਹੀ ਨੂੰ ਵੇਖ ਕੇ ਬਾਬਾ ਫਰੀਦ ਜੀ ਆਖਦੇ ਹਨ ਕਿ ਦਾੜ੍ਹੀ ਚਿੱਟੀ ਹੋਣ ਤੋਂ ਸਾਫ ਪ੍ਰਗਟ ਹੁੰਦਾ ਹੈ ਕਿ ਜੀਵਨ ਦੇ ਅਗਲੇ ਦਿਨ ਥੋੜ੍ਹੇ ਰਹਿ ਗਏ ਹਨ। ਮੌਤ ਨੇੜੇ ਆ ਗਈ ਹੈ। ਪਿੱਛਾ ਦੂਰ ਰਹਿ ਗਿਆ ਹੈ। ਜੰਮਣ ਪਿਛੋਂ

ਮਰਨਾ ਜਰੂਰੀ ਹੈ ਤੇ ਉਹ ਮਰਨਾ ਆ ਰਿਹਾ ਹੈ ।

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥*
*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥*

ਬੁਰਿਆਈਆਂ, ਮੋਹ, ਮਾਇਆ, ਲਾਲਚ ਤੇ ਕਾਮ ਆਦਿਕ ਜਿਹੜੀਆਂ ਜਵਾਨੀ ਵਿਚ ਚੰਗੀਆਂ ਲਗਦੀਆਂ ਹਨ, ਅੱਜ ਖਿਆਲ ਬਦਲਣ ਨਾਲ ਉਹ ਸ਼ੱਕਰ ਵਰਗੀਆਂ ਮਿੱਠੀਆਂ ਚੀਜ਼ਾਂ ਜ਼ਹਿਰ ਪ੍ਰਤੀਤ ਹੋ ਰਹੀਆਂ ਹਨ । ਪਰ ਅਫਸੋਸ ਕਿ ਆਪਣੇ ਗੁਰੂ (ਮੁਰਸ਼ਦ) ਤੋਂ ਬਿਨਾਂ ਇਹ ਬਦਲੀ ਜੀਵਨ ਅਵਸਥਾ ਜਿਹੜੀ ਦੁਖ ਵਾਲੀ ਹੈ, ਕਿਸ ਅਗੇ ਪ੍ਰਗਟ ਕਰੀਏ ।

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥*

ਜਗਤ ਦੇ ਤਮਾਸ਼ੇ ਦੇਖ ਦੇਖ ਕੇ ਅੱਖਾਂ ਥੱਕ ਗਈਆਂ ਹਨ ਤੇ ਲੋਕਾਂ ਦੀਆਂ ਵੰਨ-ਸੁਵੰਨੀਆਂ ਭਗਤੀ ਰਹਿਤ ਗੱਲਾਂ ਸੁਣ ਕੇ ਕੰਨ ਬੋਲੇ ਹੋ ਗਏ ਹਨ । ਜਿਵੇਂ ਖੇਤੀ ਦੇ ਬੂਟੇ ਪੱਕ ਜਾਂਦੇ ਹਨ ਤਾਂ ਉਹਨਾਂ ਦੇ ਰੰਗ ਬਦਲ ਜਾਂਦੇ ਹਨ। ਤਿਵੇਂ ਸਰੀਰ ਦਾ ਸਾਰਾ ਹੁਲੀਆ ਬਦਲ ਗਿਆ ਹੈ ।

*ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥*

ਫਰੀਦ ਜੀ ਸਵਾਲ ਕਰ ਕੇ ਪੁਛਦੇ ਹਨ, ਜਿਨ੍ਹਾਂ ਨੇ ਕਾਲਿਆਂ ਵਾਲਾਂ (ਜਵਾਨੀ ਸਮੇਂ) ਪ੍ਰਮਾਤਮਾ ਦੀ ਭਗਤੀ ਨਹੀਂ ਕੀਤੀ, ਭਲਾ ਬੁਢੇਪੇ ਵੇਲੇ ਕਿਵੇਂ ਕਰ ਲੈਣਗੇ ? ਹੇ ਮਨੁਖ ! ਰੱਬ (ਪ੍ਰਮਾਤਮਾ) ਦੀ ਭਗਤੀ ਕਰਨ ਦਾ ਕੋਈ ਵੇਲਾ ਦਿਨ ਮੁਕੱਰਰ ਨਹੀਂ । ਭਾਈ ਹਰ ਸਮੇਂ ਹੀ ਪ੍ਰਮਾਤਮਾ ਨਾਲ ਪਿਆਰ ਰੱਖ । ਕਿਉਂਕਿ ਇਹ ਵੀ ਪਤਾ ਨਹੀਂ ਕਿ ਮੌਤ ਕਦੋਂ ਹੋ ਜਾਣੀ ਹੈ ।

*ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥*
*ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥*
*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥*

ਇਹ ਸਲੋਕ ਸਤਿਗੁਰੂ ਅਮਰਦਾਸ ਜੀ ਮਹਾਰਾਜ ਦਾ ਹੈ। ਉਪਰਲੇ ਸਲੋਕ

ਦਾ ਭਾਵ ਅਰਥ ਗੁਰਮਤਿ ਅਨੁਸਾਰ ਖੋਲ੍ਹਿਆ ਹੈ ਕਿ ਵਾਲ ਕਾਲੇ ਹੋਣ ਜਾਂ ਧੌਲੇ, ਜਵਾਨੀ ਹੋਏ ਜਾਂ ਬੁਢੇਪਾ ਜੇ ਕੋਈ ਵਾਹਿਗੁਰੂ ਵਲ ਧਿਆਨ ਕਰ ਲਵੇ, ਉਸ ਵਾਸਤੇ ਉਹੋ ਸ਼ੁਭ ਘੜੀ ਹੈ। ਇਹ ਵੀ ਗਲੱ ਹੈ ਭਾਈ ਕਿ ਵਾਹਿਗੁਰੂ ਵੱਲ ਚਿਤ ਲਾਉਣਾ ਆਪਣੇ ਵੱਸ ਦੀ ਗੱਲ ਨਹੀਂ। ਭਾਵੇਂ ਕੋਈ ਕਿੰਨਾ ਵੀ ਖਿਆਲ ਕਰੇ। ਇਹ ਪਿਆਰ ਦਾ ਪਿਆਲਾ ਵਾਹਿਗੁਰੂ ਦੀ ਦੇਣ ਹੈ। ਉਹ ਜਿਸ ਉਤੇ ਕ੍ਰਿਪਾਲ ਹੋਏ, ਉਸੇ ਨੂੰ ਬਖਸ਼ਦਾ ਹੈ। ਆਪਣੇ ਵੱਸ ਦੀ ਗੱਲ ਨਹੀਂ। ਭਾਵ ਕਿ ਭਗਤੀ ਦੀ ਦਾਤ ਵਾਹਿਗੁਰੂ ਦੀ ਮਿਹਰ, ਕ੍ਰਿਪਾ ਨਾਲ ਹੀ ਮਿਲਦੀ ਹੈ। ਜੀਵ ਉਸ ਦੇ ਹੁਕਮ ਵਿਚ ਹੀ ਕੰਮ ਕਰਦਾ ਹੈ।

*ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥*
*ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥*

ਫਰੀਦ ਜੀ ਕਬਰਸਤਾਨ ਵਿਚੋਂ ਦੀ ਲੰਘ ਰਹੇ ਸਨ ਕਿ ਇਕ ਸੁੰਦਰ ਔਰਤ ਦੇ ਸਿਰ ਦੀ ਖੋਪਰੀ (ਹੱਡੀਆਂ) ਕਬਰ ਵਿਚੋਂ ਕਿਸੇ ਤਰ੍ਹਾਂ ਨਿਕਲ ਕੇ ਘਾਹ ਵਿਚ ਪਈ ਸੀ। ਉਸ ਵਿਚ ਪੰਛੀਆਂ ਨੇ ਆਂਡੇ ਦਿਤੇ ਸਨ। ਉਸ ਵੇਲੇ ਅਨੁਭਵੀ ਨੇਤਰਾਂ ਨਾਲ ਫਰੀਦ ਜੀ ਨੇ ਦੇਖਿਆ ਕਿ ਉਹ ਖੋਪਰੀ ਉਸ ਸੁੰਦਰੀ ਦੀ ਸੀ ਜਿਹੜੀ ਅੱਖਾਂ ਵਿਚ ਸੁਰਮਾ ਪਾਉਣ ਸਮੇਂ ਸਲਾਈ ਦਾ ਚੁਭਣ ਔਖਾ ਤੇ ਪੀੜ ਸਮਝਦੀ ਸੀ। ਅੱਜ ਉਹਨਾਂ ਅੱਖਾਂ ਵਿਚ ਪੰਛੀਆਂ ਨੇ ਆਂਡੇ ਦਿਤੇ ਹਨ। ਪੰਛੀਆਂ ਦਾ ਬੈਠਣਾ ਸਹਿ ਰਹੀ ਹੈ। ਕਾਲ ਦਾ ਚੱਕਰ ਬਹੁਤ ਕੁਝ ਕਰਾਉਂਦਾ ਹੈ। ਹੰਕਾਰ ਤੇ ਮਾਨ ਸਰੀਰ ਦਾ ਵੀ ਕਰਨਾ ਨਹੀਂ ਚਾਹੀਦਾ ਸੁੰਦਰਤਾ ਕੁਝ ਦਿਨਾਂ ਦੀ ਮਹਿਮਾਨ ਹੈ।

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥*

ਫਰੀਦ ਜੀ ਦੁਨੀਆਂ ਦੇ ਉਹਨਾਂ ਇਸਤਰੀ ਪੁਰਖਾਂ ਬਾਬਤ ਦਸਦੇ ਹਨ, ਜਿਹੜੇ ਸਤਿ ਸੰਗਤਿ ਵਿਚ ਬੈਠਦੇ, ਸਿਖਿਆ ਲੈਂਦੇ, ਕਿਸੇ ਗੁਰ ਪੀਰ ਦੇ ਬਣ ਕੇ ਉਸ ਦਾ ਉਪਦੇਸ਼ ਸੁਣਦੇ ਹੋਏ ਵੀ ਸ਼ੈਤਾਨ ਦੇ ਆਖੇ ਲਗ ਜਾਂਦੇ ਹਨ। ਸ਼ੈਤਾਨ ਤੋਂ ਭਾਵ ਹੈ ਪੰਜਾਂ ਵਿਕਾਰਾਂ ਦੇ ਗੁਲਾਮ ਹੋ ਕੇ ਉਪਦੇਸ਼ ਨੂੰ ਭੁਲ ਜਾਂਦੇ

ਹਨ। ਬਾਬਾ ਜੀ ਆਖਦੇ ਹਨ, ਇਹ ਨਹੀਂ ਪਤਾ ਕਿ ਸ਼ੈਤਾਨੀ ਰੁਚੀਆਂ ਛੱਡ ਕੇ ਕਦੋਂ ਉਹ ਮੁੜ ਭਗਤੀ ਅਥਵਾ ਗੁਰ ਪੀਰ ਦੇ ਦੱਸੇ ਬਚਨਾਂ ਵੱਲ ਮੁੜਨਗੇ।

*ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥*
*ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥*

ਐਨਾ ਨਿਰਮਾਨ ਬਣ ਕਿ ਪਹੇ ਦੀ ਦਭ ਵਾਂਗ ਹੋਵੇਂ, ਜਿਸ ਦੇ ਉਤੋਂ ਦੀ ਲੋਕ ਲੰਘਣ ਤਾਂ ਦਭ ਬਣੇ ਤਾਂ ਦਭ ਦੀ ਸਫ ਬਣ ਕੇ ਸਾਂਈਂ ਲੋਕ ਆਪਣੇ ਹੇਠ ਵਿਛਾਉਣ। ਜੋ ਨਿਰਮਾਨਤਾ ਵਿਚ ਹੁੰਦਾ ਹੈ ਓਹੋ ਹੀ ਵਾਹਿਗੁਰੂ ਦਰਬਾਰ ਵਿਚ ਦਾਖਲ ਹੋਂਵਦਾ ਹੈ। ਹੰਕਾਰ ਨਾਲ ਕਿਸੇ ਨੂੰ ਪ੍ਰਵਾਨਗੀ ਨਹੀਂ ਮਿਲਦੀ। ਨਿਰਮਾਨ ਹੋ ਕੇ ਰਹਿਣ ਦਾ ਉਪਦੇਸ਼ ਹੈ। ਸਾਰੀ ਖਲਕਤ ਦੇ ਦਾਸ ਹੋ ਕੇ ਰਹਿਣਾ ਚੰਗਾ ਹੈ।

*ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥*
*ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥*

ਅਗਿਆਨਤਾ ਦੇ ਕਾਰਨ ਕਈ ਮਨੁਖ ਹਰ ਇਕ ਦੀ ਨਿੰਦਾ ਕਰੀ ਜਾਂਦੇ ਹਨ। ਇਥੋਂ ਤੱਕ ਕਿ ਵੱਡੇ ਗੁਰੂ ਪੀਰਾਂ ਦੀ ਵੀ ਨਿੰਦਾ ਕਰ ਦਿੰਦੇ ਹਨ। ਜਦੋਂ ਕਿ ਉਹਨਾਂ ਤੋਂ ਆਪ ਹਜ਼ਾਰ ਲੱਖ ਗੁਣਾਂ ਨੀਵੇਂ ਹੁੰਦੇ ਹਨ। ਭਗਤੀ ਲਹਿਰ ਵਿਚ ਨਿੰਦਾ ਨੂੰ ਬਹੁਤ ਬੁਰਾ ਮੰਨਿਆ ਗਿਆ ਹੈ।

*ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥* (ਸਿਰੀਰਾਗ ਮਹਲਾ ੩)

*ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ ॥ ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥*
*ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥*
(ਆਸਾ ਮਹਲਾ ੫)

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥* (ਸੂਹੀ ਮਹਲਾ ੩)

ਬਾਬਾ ਫਰੀਦ ਜੀ ਤੋਂ ਪਹਿਲਾਂ ਈਸਾ ਤੇ ਹਜ਼ਰਤ ਮੁਹੰਮਦ ਸਾਹਿਬ ਆਦਿਕ

ਅਵਤਾਰਾਂ ਪੈਗੰਬਰਾਂ ਨੇ ਨਿੰਦਾ ਨੂੰ ਮਾੜਾ ਸਮਝਿਆ ਹੈ । ਬਾਬਾ ਫਰੀਦ ਜੀ ਆਖਦੇ ਹਨ ਕਿ ਮਨੁਖ ਦੀ ਨਿੰਦਾ ਇਕ ਪਾਸੇ ਰਹੀ, ਮਿੱਟੀ ਦੀ ਨਿੰਦਾ ਵੀ ਨਾ ਕਰੋ । ਅਸੀਂ ਜੀਉਂਦੇ ਜੀਅ ਉਸ ਦੇ ਉਪਰ ਚਲਦੇ ਹਾਂ ਤੇ ਜਦੋਂ ਮਰ ਜਾਂਦੇ ਹਾਂ ਤਾਂ ਉਹੋ ਖਾਕ ਅਸਾਂ ਦੇ ਉਪਰ ਹੁੰਦੀ ਹੈ । ਭਾਵ ਕਿ ਕਿਸੇ ਵੇਲੇ ਜੀਵਨ ਵਿਚ ਕੱਖ ਦੀ ਵੀ ਲੋੜ ਪੈ ਜਾਂਦੀ ਹੈ ।

*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥*
*ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥*

ਪਿਆਰ (ਨੇਹੁ) ਉਹ ਸੱਚਾ ਹੈ ਜਿਹੜਾ ਬੇਗਰਜ਼ ਹੋਏ । ਜਿਥੇ ਲਾਲਚ ਹੈ, ਉਹ ਮਤਲਬੀ ਪਿਆਰ ਹੈ, ਝੂਠਾ ਪਿਆਰ ਹੈ । ਲਾਲਚ ਪਿਆਰ ਨੂੰ ਛਾਨਣੀ ਕਰ ਦਿੰਦਾ ਹੈ । ਜੀਵਨ ਦਾ ਮਿਲਾਪ ਨਹੀਂ ਰਹਿੰਦਾ । ਫਰੀਦ ਜੀ ਉਦਾਹਰਣ ਦਿੰਦੇ ਹਨ, ਲਾਲਚ ਵਾਲਾ ਪਿਆਰ ਉਸੇ ਤਰ੍ਹਾਂ ਹੈ, ਜਿਵੇਂ ਟੁਟੇ-ਫੁਟੇ ਛਪਰ ਹੇਠਾਂ ਬਾਰਸ਼ ਸਮੇਂ ਕਿੰਨੇ ਦਿਨ ਕਟੇਗਾ ।

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥*

ਬਾਹਰ ਮੁਖੀ ਸੰਤਾਂ, ਤਪੱਸੀਆਂ, ਜੋਗੀਆਂ ਨੂੰ ਸੰਬੋਧਨ ਹੈ ਕਿ ਪ੍ਰਮਾਤਮਾ ਤਾਂ ਆਤਮਾ ਵਿਚ ਵਸਦਾ ਹੈ, ਤੂੰ ਜੰਗਲਾਂ ਵਿਚ ਕੀ ਲੱਭਦਾ ਹੈਂ । ਐਵੇਂ ਕੰਡਿਆਂ ਤੇ ਝਾੜੀਆਂ ਨੂੰ ਪਾਸੇ ਕਰ ਕੇ ਲੰਘਦਾ ਤੇ ਬੈਠਾ ਰਹਿੰਦਾ ਹੈਂ ਦਿਲ ਵਿਚੋਂ ਉਸ ਪ੍ਰਮਾਤਮਾ ਨੂੰ ਲੱਭ ।

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥*

ਬੁਢੇਪੇ ਦੀ ਤਸਵੀਰ ਪੇਸ਼ ਕਰਦੇ ਹਨ ਬਾਬਾ ਫਰੀਦ ਜੀ ਕਿ ਬੁਢੇਪਾ ਕਾਇਮ ਹੈ । ਜਿਥੇ ਇਹਨਾਂ ਲੱਤਾਂ ਨਾਲ ਉੱਚੇ ਪਰਬਤਾਂ ਉਤੇ ਚੜ੍ਹਿਆ, ਮਾਰੂਥਲ ਵਿਚ ਘੁੰਮਿਆ, ਪਰ ਅੱਜ ਬੁਢੇਪੇ ਨੇ ਐਨਾ ਕਮਜ਼ੋਰ ਕਰ ਦਿੱਤਾ ਹੈ ਕਿ ਕੋਲ ਪਿਆ ਲੋਟਾ ਵੀ ਸੌ ਕੋਹਾਂ ਦੂਰ ਪ੍ਰਤੀਤ ਹੁੰਦਾ ਹੈ । ਉਠ ਕੇ ਫੜਿਆ ਨਹੀਂ ਜਾਂਦਾ ।

*ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥*
*ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥*

ਸਿਆਲ ਦੀਆਂ ਰਾਤਾਂ ਲੰਮੀਆਂ ਹੁੰਦੀਆਂ ਹਨ। ਜਿਨ੍ਹਾਂ ਨੂੰ ਨੀਂਦ ਨਹੀਂ ਆਉਂਦੀ ਉਹਨਾਂ ਲਈ ਸਾਰੀ ਰਾਤ ਮੰਜੇ ਉਤੇ ਲੇਟੇ ਰਹਿਣਾ ਮੁਸ਼ਕਿਲ ਹੁੰਦਾ ਸੀ, ਬਾਬਾ ਜੀ ਵੇਲੇ ਬਿਜਲੀ ਨਹੀਂ ਸੀ ਹੁੰਦੀ, ਆਮ ਆਦਮੀ ਸੂਰਜ ਡੁਬੇ ਲੇਟਦੇ ਤੇ ਸੂਰਜ ਚੜ੍ਹੇ ਉਠਦੇ, ਪਰ ਜਿਹੜੇ ਭਗਤੀ ਕਰਨ ਵਾਲੇ ਸਨ ਉਹ ਮਾਲਕ ਦਾ ਧਿਆਨ ਧਰ ਬੈਠਦੇ ਤਾਂ ਛੇਤੀ ਹੀ ਰਾਤ ਸੌਖੀ ਬਤੀਤ ਕਰ ਲੈਂਦੇ। ਬਾਬਾ ਜੀ ਆਖਦੇ ਹਨ ਕਿ ਉਮਰ ਦੀ ਰਾਤ ਲੰਮੀ ਹੈ, ਰੱਬੀ ਪਿਆਰ ਤੋਂ ਬਿਨਾਂ ਇਸ ਦਾ ਬਿਤਾਉਣਾ ਕਠਿਨ ਹੈ, ਪਰ ਜਿਹੜੇ ਭਗਤੀ ਨਹੀਂ ਕਰਦੇ ਉਹਨਾਂ ਦਾ ਜੀਵਨ ਮਾੜਾ ਹੈ। ਧ੍ਰਿਗ (ਲਾਹਨਤ) ਹੈ, ਜੋ ਬਿਗਾਨੀ ਆਸ ਤੇ ਜੀਉਂਦੇ ਹਨ। ਆਪ ਕੁਝ ਨਹੀਂ ਕਰਦੇ।

*ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥*
*ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥*

ਮਿੱਤਰ ਦਾ ਸਬੂਤ ਦਿੰਦੇ ਬਾਬਾ ਜੀ ਆਖਦੇ ਹਨ ਕਿ ਪਿਆਰ ਹੁੰਦੇ ਸਮੇਂ ਮੇਰੇ ਕੋਲ ਜੋ ਕੁਝ ਕੀਮਤੀ ਹੈ, ਜੇ ਮੈਂ ਤੇਰੇ ਕੋਲੋਂ ਲੁਕਾ ਕੇ ਰਖਿਆ ਹੋਵੇ ਤਾਂ ਮੈਨੂੰ ਉਸ ਸ਼ਿਕਾਰ ਦੇ ਮਾਸ ਵਾਲੀ ਸਜ਼ਾ ਮਿਲੇ ਜਿਹੜੀ ਉਸ ਨੂੰ ਅੱਗ ਉਤੇ ਭੁੰਨਣ ਵੇਲੇ ਮਿਲਦੀ ਹੈ।

ਭਾਵ ਕਿ ਮੈਂ ਪਿਆਰੇ ਕੋਲੋਂ ਕੋਈ ਚੀਜ਼ ਲੁਕਾ ਕੇ ਨਹੀਂ ਰੱਖੀ ਨਾ ਰੱਖਣੀ ਚਾਹੀਏ।

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥*
*ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥*

ਸੰਸਾਰ ਦੇ ਅਗਿਆਨੀ ਪੁਰਖਾਂ ਦੀ ਮਾੜੀ ਦਸ਼ਾ ਦਸਦੇ ਹਨ ਕਿ ਕਰਮ ਮਾੜੇ ਕਰਦੇ ਹਨ ਤੇ ਫਲ ਚੰਗਾ ਲੋੜਦੇ ਹਨ। ਜਿਵੇਂ ਕੋਈ ਕਿਸਾਨ ਖੇਤਾਂ ਵਿਚ ਬੀਜਦਾ ਤਾਂ ਕਿਕਰਾਂ ਹੈ ਤੇ ਚਾਹੁੰਦਾ ਕਿਕਰਾਂ ਨੂੰ ਫਲ ਦਾਖਾਂ (ਅੰਗੂਰ) ਲੱਗਣ। ਕੋਈ ਆਦਮੀ ਉਨ ਤਾਂ ਕੱਤਣ ਨੂੰ ਦਿੰਦਾ ਹੈ, ਪਰ ਚਾਹੁੰਦਾ ਹੈ

ਪੱਟ ਦਾ ਸੂਤਰ ਬਣ ਜਾਏ। ਉਨ ਭਲਾ ਪੱਟ ਕਿਵੇਂ ਬਣੇ ? ਲੋਕਾਂ ਦੀ ਨਿੰਦਾ ਕਰ ਕੇ, ਮੰਦੇ ਬੋਲ ਬੋਲ ਕੇ ਲੜਨ ਭਿੜਨ ਵਾਲਿਆਂ ਦਾ ਭਲਾ ਸਤਿਕਾਰ ਕੌਣ ਕਰੇ ?

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥*

ਆਪਣੇ ਮੁਰਸ਼ਦ ਨਾਲ ਪਿਆਰ ਦੀ ਅਵਸਥਾ ਪ੍ਰਗਟ ਕਰਦੇ ਹਨ ਕਿ ਹਰ ਰੋਜ਼ ਮੁਰਸ਼ਦ ਦੇ ਦਰਸ਼ਨ ਕਰਨ ਜਾਣਾ ਜ਼ਰੂਰੀ ਹੈ, ਪਰ ਬਾਰਸ਼ ਹੋ ਰਹੀ ਹੈ, ਗਲੀਆਂ ਵਿਚ ਚਿੱਕੜ ਹੈ, ਜੇ ਮੁਰਸ਼ਦ (ਪਿਆਰੇ) ਵੱਲ ਜਾਂਦਾ ਹਾਂ ਤਾਂ ਕੰਬਲੀ (ਲੋਈ) ਭਿਜਦੀ ਹੈ, ਜੇ ਰਹਿੰਦਾ ਹਾਂ ਤਾਂ ਹਾਜ਼ਰੀ ਵਿਚ ਵਿਘਨ ਪੈਂਦਾ ਹੈ। ਪਿਆਰ ਪੂਰਾ ਨਹੀਂ ਉਤਰਦਾ। ਕੀ ਕਰਾਂ ? ਆਖਰ ਫੈਸਲਾ ਕਰਦੇ ਹਨ—

*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥*

ਜੇ ਕੰਬਲੀ ਭਿਜਦੀ ਹੈ ਤਾਂ ਭਿਜੇ ਪਈ, ਅੱਲਾ (ਖੁਦਾ) ਦੀ ਬਰਕਤ ਮੀਂਹ ਪੈਂਦਾ ਹੈ ਤਾਂ ਪਵੇ। ਮੈਂ ਆਪਣੇ ਪਿਆਰੇ ਨੂੰ ਜਾ ਮਿਲਾਂ, ਮੇਰਾ ਪਿਆਰ ਨਾ ਤੁਟੇ। ਭਾਵ ਕਿ ਦੁਨਿਆਵੀ ਔਕੜਾਂ ਭਾਵੇਂ ਕਿੰਨੀਆਂ ਆਉਣ ਹਰ ਇਨਸਾਨ ਨੂੰ ਰੱਬੀ ਪਿਆਰ ਤੋਂ ਪਰੇ ਨਹੀਂ ਹੋਣਾ ਚਾਹੀਦਾ। ਸਾਰੀਆਂ ਮੁਸ਼ਕਲਾਂ ਤੇ ਔਕੜਾਂ ਪਾਸੇ ਹੋ ਜਾਂਦੀਆਂ ਹਨ, ਜੇ ਦਿਲ ਤਕੜਾ ਕਰ ਲਈਏ।

*ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥*
*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥*

ਹੰਕਾਰੀ ਪੁਰਸ਼ ਦੀ ਦਸ਼ਾ ਦਸਦੇ ਹਨ ਕਿ ਉਹ ਸਿਰ ਦੀ ਚੌਧਰ ਦੀ ਪੱਗ ਦਾ ਖਿਆਲ ਰਖਦਾ ਹੈ ਕਿ ਮੈਲੀ ਨਾ ਹੋਏ, ਪਰ ਇਹ ਨਹੀਂ ਜਾਣਦਾ ਕਿ ਇਕ ਦਿਨ ਕਬਰਾਂ ਵਿਚ ਪਏ ਸਿਰ ਨੇ ਵੀ ਮਿੱਟੀ ਖਾ ਕੇ ਮਿੱਟੀ ਹੋ ਜਾਣਾ ਹੈ। ਇਹ ਸਲੋਕ ਵੀ ਨਿਰਮਾਨਤਾ ਦੇ ਉਪਦੇਸ਼ ਦਾ ਹੈ।

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥*

ਫਰੀਦ ਜੀ ਆਖਦੇ ਹਨ ਕਿ ਸੰਸਾਰ ਵਿਚ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ ਅਤੇ ਮਾਝਾ ਦੁਧ ਇਹ ਸਾਰੀਆਂ ਚੀਜ਼ਾਂ ਮਿੱਠੀਆਂ ਹਨ, ਇਹਨਾਂ ਨੂੰ ਖਾਣ ਵਾਲੇ ਰੱਬੀ-ਪਿਆਰ ਤੋਂ ਬਿਨਾਂ ਤੁਰੇ ਫਿਰਦੇ ਹਨ ਤੇ ਰੱਬ ਨਾਲ ਪਿਆਰ ਨਹੀਂ ਕਰਦੇ। ਦਰਗਾਹੇ ਇਹਨਾਂ ਦਾ ਕੋਈ ਮੁਲ ਨਹੀਂ, ਇਹ ਵੀ ਹੋ ਸਕਦਾ ਹੈ ਕਿ ਨਾਮ ਤੋਂ ਬਿਨਾਂ ਕੋਈ ਮਿੱਠੀ ਵਸਤੂ ਨਹੀਂ।

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥*

ਇਸ ਸਲੋਕ ਵਿਚ ਅਮੀਰੀ (ਅਗਿਆਨਤਾ ਵਾਲੀ) ਅਤੇ ਭਗਤੀ ਕਰਨ ਵਾਲਿਆਂ ਦਾ ਮੁਕਾਬਲਾ ਹੈ। ਫਰੀਦ ਜੀ ਆਖਦੇ ਹਨ ਕਿ ਰੋਟੀ ਮੇਰੀ ਸੁਕੀ (ਕਾਠ) ਵਰਗੀ ਹੈ ਤੇ ਸਬਜ਼ੀ (ਦਾਲ) ਮੇਰੀ ਭੁਖ ਹੈ। ਇਸ ਨਾਲ ਪ੍ਰਮਾਤਮਾ ਦਾ ਨਾਮ ਯਾਦ ਰਹਿੰਦਾ ਹੈ, ਪਰ ਜਿਹੜੇ ਚੌਧਰੀ (੩੬ ਪ੍ਰਕਾਰ ਦੇ ਖਾਣੇ ਖਾਂਦੇ ਹਨ) ਪ੍ਰਮਾਤਮਾ ਦਾ ਨਾਮ ਨਹੀਂ ਜਪਦੇ, ਉਹ ਦੁਖ ਝਲਣਗੇ, ਦੁਖ ਵੀ ਬਹੁਤੇ। ਅਮੀਰੀ ਰੱਬ ਦਾ ਨਾਮ ਚੇਤੇ ਨਹੀਂ ਰਖਦੀ। ਅਗਲੇ ਸਲੋਕ ਵਿਚ ਏਸੇ ਫਲਸਫੇ ਨੂੰ ਹੋਰ ਖੋਲ੍ਹਦੇ ਹਨ।

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥*

'ਖਾਈਏ ਦਾਲ ਜਿਹੜੀ ਨਿਭੇ ਨਾਲ' ਬਾਬਾ ਫਰੀਦ ਜੀ ਆਖਦੇ ਹਨ ਕਿ ਜਿਹੜੀ ਸਧਾਰਨ ਦਾਲ ਰੋਟੀ ਮਿਲਦੀ ਹੈ, ਉਸ ਨੂੰ ਖਾ ਕੇ ਠੰਢਾ ਪਾਣੀ ਪੀ ਛਡ। ਅਮੀਰੀ ਭੋਜਨ (ਚੋਪੜੀ) ਦੇਖ ਕੇ ਆਪਣਾ ਜੀਅ ਨਾ ਤਰਸਾ। ਰੀਸ ਨਾ ਕਰ। ਜੈਸੀ ਕਮਾਈ ਵੈਸਾ ਭੋਜਨ। ਬਹੁਤੇ ਆਪਣੀ ਹੋਂਦ ਤੋਂ ਵੱਧ ਖਰਚ ਕਰਦੇ ਤੇ ਮੁੜ ਪਛਤਾਉਂਦੇ ਹਨ। ਬਾਬਾ ਜੀ ਉਹਨਾਂ ਨੂੰ ਵੀ ਸਿਖਿਆ ਦਿੰਦੇ ਹਨ।

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥*

*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥*

ਇਕ ਸੁਹਾਗਣ (ਸਤਵੰਤੀ) ਦੀ ਉਦਾਹਰਣ ਦੇ ਕੇ ਪ੍ਰਗਟ ਕਰਦੇ ਹਨ ਕਿ ਜਿਵੇਂ ਉਹ ਆਖਦੀ ਹੈ ਕਿ ਅੱਜ ਪਤੀ ਨਾਲ ਮੇਲ ਨਹੀਂ ਹੋਇਆ ਤਾਂ ਸਰੀਰ ਬੇਚੈਨ ਹੈ, ਪਰ ਜਿਹੜੀਆਂ ਛੁਟੜਾਂ ਔਰਤਾਂ ਐਨੀਆਂ ਰਾਤਾਂ ਪਤੀ ਪਿਆਰ ਤੋਂ ਬਿਨਾਂ ਕਟਦੀਆਂ ਹਨ, ਉਹ ਭਲਾ ਕਿਵੇਂ ਕਟਦੀਆਂ ਹਨ। ਭਾਵ ਕਿ ਮੁਰਸ਼ਦ ਦੇ ਦਰਸ਼ਨ ਨਹੀਂ ਕੀਤੇ, ਅੱਜ ਭਜਨ ਬੰਦਗੀ ਨਹੀਂ ਕੀਤੀ ਤਾਂ ਮਨ ਨੂੰ ਕੁਝ ਹੁੰਦਾ ਹੈ, ਜਿਹੜੇ ਲੋਕ ਕਦੀ ਵੀ ਮੁਰਸ਼ਦ ਧਾਰਨ ਕਰ ਕੇ ਭਗਤੀ ਨਹੀਂ ਕਰਦੇ, ਉਹਨਾਂ ਦਾ ਕੀ ਹਾਲ ਹੈ ? ਕਿਵੇਂ ਜੀਵਨ ਕੱਟ ਰਹੇ ਹਨ।

*ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥*
*ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥*

ਜਿਹੜੇ ਲੋਕ ਇਸ ਦੁਨੀਆਂ (ਮਨੁਖਾ-ਜਨਮ) ਵਿਚ ਵਿਸ਼ਿਆਂ ਵਿਕਾਰਾਂ ਵਿਚ ਜੀਵਨ ਗਵਾ ਲੈਂਦੇ ਹਨ, ਉਹ ਉਸੇ ਤਰ੍ਹਾਂ ਹਨ ਜਿਵੇਂ ਕੋਈ ਲੜਕੀ ਪੇਕੇ ਘਰ ਕੁਰਾਹੇ ਤੁਰਦੀ ਹੈ, ਉਸ ਨੂੰ ਸਹੁਰੇ ਘਰ ਵੀ ਢੋਈ ਨਹੀਂ ਮਿਲਦੀ, ਵੱਸਦੀ ਨਹੀਂ। ਤਿਵੇਂ ਉਹ ਲੋਕ ਇਸ ਦੁਨੀਆਂ ਵਿਚ ਦੁਖ ਪਾਉਂਦੇ ਹਨ ਤੇ ਅਗਲੀ ਦੁਨੀਆਂ (ਵਾਹਿਗੁਰੂ) ਦੀ ਹਜ਼ੂਰੀ ਵਿਚ ਵੀ ਉਹਨਾਂ ਨੂੰ ਢੋਈ ਨਹੀਂ ਮਿਲਦੀ। ਉਹ ਸਜ਼ਾ ਪਾਉਂਦੇ ਹਨ।

*ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥*
*ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥*

ਗੁਰਬਾਣੀ ਆਸਰੇ ਉਪਰਲੇ ਸਲੋਕ ਦਾ ਭਾਵ ਖੋਲ੍ਹਿਆ ਹੈ ਕਿ ਸਹੁਰੇ ਤੇ ਪੇਕੇ (ਦਰਗਾਹੇ ਤੇ ਦੁਨੀਆਂ ਵਿਚ) ਉਹ ਅਕਾਲ ਪੁਰਖ ਪਤੀ ਹੈ, ਉਹ ਬੇਪ੍ਰਵਾਹ ਹੈ, ਜਿਸ ਉਤੇ ਉਸ ਦੀ ਮਿਹਰ ਹੋਵੇ, ਉਹੋ ਹੀ ਸੁਹਾਗਣ (ਭਗਤ) ਜੀਵ-ਆਤਮਾ ਬਣਦੀ ਹੈ।

*ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥* (ਸੂਹੀ ਮਹਲਾ ੫)

*ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥*
*ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥*

ਇਕ ਵਿਆਹੀ ਇਸਤਰੀ ਨਹਾ ਧੋ ਕੇ ਸ਼ਿੰਗਾਰ ਕਰ ਪਲੰਘ ਉਤੇ ਬੇ-ਫਿਕਰ ਹੋ ਕੇ ਸੌਂ ਗਈ। ਉਸ ਬੇਫਿਕਰੀ ਤੇ ਲਾ-ਪ੍ਰਵਾਹੀ ਨੇ ਉਸ ਦੇ ਚੰਗੇ ਗੁਣ ਗਵਾ ਦਿਤੇ ਤੇ ਹੰਕਾਰ ਰੂਪੀ ਮਾੜੇ ਗੁਣ ਉਸ ਕੋਲ ਰਹਿ ਗਏ। ਪਤੀ ਉਸ ਦੀ ਸੇਜ ਤੇ ਨਾ ਆਇਆ। ਭਾਵ ਜਿਹੜੇ ਲੋਕ ਭਗਤ ਬਣਦੇ ਨੇ, ਲਿਬਾਸ ਭਗਤਾਂ ਵਾਲਾ ਪਹਿਣਦੇ ਨੇ ਪਰ ਭਗਤੀ ਕਰਨ ਦੀ ਥਾਂ ਹੰਕਾਰੀ ਬਣਦੇ ਹਨ, ਉਨ੍ਹਾਂ ਦੇ ਭਗਤੀ ਦੇ ਗੁਣ ਨਸ਼ਟ ਹੋ ਜਾਂਦੇ ਹਨ।

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥*

ਮੈਨੂੰ ਜਵਾਨੀ ਦੇ ਜਾਣ ਦਾ ਡਰ ਨਹੀਂ, ਇਹੋ ਇੱਛਾ ਹੈ ਕਿ ਪਿਆਰੇ ਪਤੀ (ਪ੍ਰਮੇਸ਼ਰ) ਨਾਲੋਂ ਪ੍ਰੀਤ ਨਾ ਟੁਟੇ, ਪ੍ਰੀਤ ਕਾਇਮ ਰਹੇ। ਕਿਉਂਕਿ ਪਿਆਰ ਤੋਂ ਬਿਨਾਂ ਪਤਾ ਨਹੀਂ ਕਿੰਨੇ ਜੀਵਨ ਬੇ-ਅਰਥ ਗਏ ਹਨ। ਜਨਮ ਜਨਮ ਭਟਕਦੇ ਰਹੇ ਹਾਂ। ਪ੍ਰਭੂ ਮਾਲਿਕ ਨਾਲ ਪਿਆਰ ਕੀਤਿਆਂ ਹੀ ਆਵਾਗਵਨ ਮੁਕਦਾ ਹੈ।

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥*

ਬਾਬਾ ਫਰੀਦ ਜੀ ਆਪਣੇ ਗਰੀਬ ਭਗਤੀ ਜੀਵਨ ਨੂੰ ਪ੍ਰਗਟ ਕਰਦੇ ਹੋਏ ਵਾਹਿਗੁਰੂ ਨੂੰ ਸੰਬੋਧਨ ਕਰਦੇ ਹਨ, ਮੇਰੇ ਵਾਸਤੇ ਭਗਤੀ ਕਰਨ ਦੀ ਚਿੰਤਾ ਦਾ ਤੂੰ ਭੰਗੂੜਾ (ਮੰਜਾ) ਹੈਂ, ਦੁਖ ਦੇ ਵਾਣ ਨਾਲ ਉਣਿਆ ਹੈ ਅਤੇ ਬਿਸਤਰਾ ਤੇ ਉਪਰਲਾ ਲੇਫ ਆਪ ਦੇ ਪਿਆਰ ਵਿਛੋੜੇ ਦਾ ਹੈ। ਇਉਂ ਜੀਉਂਦੇ ਹਾਂ, ਮੇਰੇ ਮਾਲਿਕ ਰਤਾ ਧਿਆਨ ਕਰ, ਭਾਵ ਭਗਤੀ ਪ੍ਰਵਾਨ ਕਰ।

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥*

ਬਿਰਹਾ (ਯਾਦ, ਪਿਆਰ) ਤੂੰ ਬਾਦਸ਼ਾਹ ਹੈਂ ਭਾਵੇਂ ਕੋਈ ਕੁਝ ਆਖੇ। ਫਰੀਦ ਜੀ ਆਖਦੇ ਹਨ ਜਿਸ ਦੇ ਸਰੀਰ ਵਿਚ ਪਿਆਰ ਦੀ ਯਾਦ ਨਹੀਂ ਉਹ ਮਸਾਨ (ਮੁਰਦੇ) ਵਾਂਗ ਹੈ।

*ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥*
*ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥*

ਇਸ ਸਲੋਕ ਦੇ ਦੋ ਅਰਥ ਹਨ—ਪਹਿਲਾ ਅਰਥ ਹੈ ਕਿ ਜੋ ਲੋਕ ਪਰ-ਨਾਰੀ ਵਲ ਧਿਆਨ ਕਰਦੇ ਹਨ, ਉਹਨਾਂ ਨੂੰ ਰੋਕਦੇ ਹੋਏ ਆਖਦੇ ਹਨ ਕਿ ਸਮਝ ਭਾਈ, ਇਹ ਰੂਪ ਜਵਾਨੀ ਤੇ ਸ਼ਿੰਗਾਰ ਭਰਪੂਰ ਨਾਰੀਆਂ ਜ਼ਹਿਰ ਦੀਆਂ ਗੰਦਲਾਂ ਹਨ, ਪਰ ਰੂਪ ਤੇ ਸ਼ਿੰਗਾਰ ਦੀ ਖੰਡ ਲੱਗੀ ਹੈ। ਕਈ ਇਨ੍ਹਾਂ ਦੇ ਸ਼ਿਕਾਰ ਹੋ ਗਏ। ਕਈ ਉਜੜ ਗਏ। ਦੂਸਰਾ ਭਾਵ ਹੈ ਜਗਤ ਵਿਚ ਮਾਇਆ ਦੇ ਰੁਖ ਦੀਆਂ ਜਿੰਨੀਆਂ ਵੀ ਸ਼ਾਖਾਂ ਹਨ, ਉਹ ਸਾਰੀਆਂ ਹੀ ਜ਼ਹਿਰ ਦੀਆਂ ਗੰਦਲਾਂ ਹਨ। ਮਾਇਆ ਪਿਛੇ ਲੱਗ ਕੇ ਕਈ ਉਜੜ ਗਏ।

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥*

ਭਗਤੀ ਸਮੇਂ ਦੀ ਵੰਡ ਅਨੁਸਾਰ ਦਿਨ ਤੇ ਰਾਤ ਅੱਠਾਂ ਪਹਿਰਾਂ ਵਿਚ ਵੰਡੇ ਹਨ। ਤਿੰਨ ਘੰਟੇ ਦਾ ਇਕ ਪਹਿਰ ਹੁੰਦਾ ਹੈ। ਬਾਬਾ ਫਰੀਦ ਜੀ ਆਖਦੇ ਹਨ, ਹੇ ਇਨਸਾਨ! ਦਿਨ ਦੇ ਚਾਰ ਪਹਿਰ ਤਾਂ ਨੱਠ ਭੱਜ ਦੁਨਿਆਵੀ ਕੰਮਾਂ ਵਿਚ ਗਵਾ ਦਿਤੇ ਹਨ ਤੇ ਰਹਿੰਦੇ ਚਾਰ ਪਹਿਰ (ਰਾਤ ਦੇ) ਸੌਂ ਕੇ ਗਵਾ ਲਵੇਂਗਾ। ਰੱਬ ਦਾ ਨਾਂ ਨਹੀਂ ਲਿਆ। ਜਦੋਂ ਰੱਬ ਹਿਸਾਬ ਪੁਛੇਗਾ ਤਾਂ ਕੀ ਜਵਾਬ ਦੇਵੇਂਗਾ, ਕਿਹੜੇ ਕੰਮ ਆਇਆ ਹੈਂ?

*ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥*
*ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥*

ਸਰਦਾਰਾਂ ਤੇ ਰਾਜਿਆਂ ਨਵਾਬਾਂ ਦੇ ਮਹਿਲਾਂ ਦੀਆਂ ਡਿਓੜੀਆਂ ਵਿਚ ਸਮਾਂ ਦੱਸਣ ਲਈ ਘੜਿਆਲ ਹੁੰਦੇ ਸਨ ਤੇ ਅੱਜ ਵੀ ਹਨ। ਉਸ ਨੂੰ ਵੇਖ ਕੇ ਬਾਬਾ ਫਰੀਦ ਜੀ ਆਖਦੇ ਹਨ ਕਿ ਘੜਿਆਲ ਧਾਤੂ ਤੇ ਨਿਰਦੋਸ਼ ਹੈ, ਪਰ ਇਸ ਨੂੰ ਘੜੀ ਪਿਛੋਂ ਮਾਰਿਆ ਜਾਂਦਾ ਹੈ। ਅਸੀਂ ਜਿਹੜੇ ਹਰ ਰੋਜ਼ ਦੋਸ਼ ਕਰਦੇ ਹਾਂ। ਅਸਾਂ ਦਾ ਕੀ ਹਾਲ (ਦਰਗਾਹੇ) ਹੋਏਗਾ?

*ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥*

*ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥*

ਜਿਵੇਂ ਘੜਿਆਲ ਮਾਰ ਖਾਂਦਾ ਹੈ, ਤਿਵੇਂ ਅਸੀਂ ਰਾਤ ਭਜਨ ਕਰਨ ਵੇਲੇ ਜਿਹੜਾ ਐਵੇਂ ਸਮਾਂ ਗਵਾਉਂਦੇ ਹਾਂ, ਅਸਾਂ ਨਾਲ ਕੀ ਬੀਤੇਗੀ ?

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥*
*ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥*

ਬੁਢੇ ਵਲ ਦੇਖਕੇ ਫਰੀਦ ਜੀ ਨੂੰ ਕਿਸੇ ਨੇ ਪੁਛਿਆ ਕਿ ਸ਼ੇਖ ਜੀ ਹੁਣ ਤਾਂ ਸਰੀਰ ਕੰਬਣ ਲਗ ਪਿਆ ਹੈ। ਤਾਂ ਬਾਬਾ ਜੀ ਨੇ ਉੱਤਰ ਦਿੱਤਾ, ਭਾਵੇਂ ਉਮਰ ਸੌ ਸਾਲ ਦੀ ਹੋ ਜਾਏ, ਅੰਤ ਤਾਂ ਮੌਤ ਦਾ ਦਿਨ ਆਉਣਾ ਹੈ, ਸਰੀਰ ਨੇ ਮਿੱਟੀ ਨਾਲ ਮਿਲ ਜਾਣਾ ਹੈ। ਭਾਵੇਂ ਮੌਤ ਜ਼ਰੂਰੀ ਤੇ ਸੱਚ ਹੈ।

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥*

ਪ੍ਰਾਧੀਨਤਾ (ਗੁਲਾਮ) ਵਿਰੁਧ ਅਵਾਜ਼ ਹੈ, ਹੇ ਪ੍ਰਮਾਤਮਾ! ਜੇ ਪਰਾਏ ਦਰਵਾਜ਼ੇ ਅਗੇ ਬੈਠ ਕੇ ਮੈਨੂੰ ਐਸੀ ਰੋਟੀ ਦੇਣੀ ਹੈ ਤਾਂ ਚੰਗਾ ਹੈ ਕਿ ਮੇਰਾ ਸਰੀਰ ਖਤਮ ਕਰ ਦੇ। ਭਾਵ ਆਤਮਾ ਨੂੰ ਲੈ ਜਾ, ਗੁਲਾਮੀ ਨਹੀਂ ਸਹਿਣ ਹੋ ਸਕਦੀ।

*ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥*
*ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥*

ਬਾਬਾ ਫਰੀਦ ਜੀ ਜੰਗਲ ਵਿਚ ਤਪਸਿਆ ਕਰ ਰਹੇ ਸਨ ਕਿ ਕੋਲੇ ਬਣਾਉਣ ਵਾਲਾ ਲੁਹਾਰ ਜੰਗਲ ਵਿਚ ਪੁਜਿਆ। ਉਸ ਦੇ ਮੋਢੇ ਉਤੇ ਕੁਹਾੜਾ ਸੀ ਤੇ ਸਿਰ ਤੇ ਘੜਾ ਪਾਣੀ ਦਾ ਨਾਲ ਲਿਆ ਸੀ। ਉਸ ਵੱਲ ਵੇਖ ਕੇ ਬਾਬਾ ਫਰੀਦ ਜੀ ਮੁਸਕਰਾਏ ਤੇ ਆਖਣ ਲਗੇ—ਇਹ ਲੁਹਾਰ ਜੰਗਲ ਵਿਚ ਕੋਲੇ ਲੈਣ ਆਇਆ ਹੈ ਤੇ ਮੈਂ ਆਪਣੇ ਮਾਲਿਕ (ਪ੍ਰਮਾਤਮਾ) ਦੇ ਦਰਸ਼ਨ ਦੀ ਭਾਲ ਵਿਚ ਏਸੇ ਜੰਗਲ ਵਿਚ ਫਿਰ ਰਿਹਾ ਹਾਂ।

*ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥*
*ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥*

ਜਿਵੇਂ ਜੀਵਨ ਸਫਰ ਕਰਦਿਆਂ ਕਿਸੇ ਕੋਲ ਤਾਂ ਆਟਾ (ਰਾਸ਼ਨ) ਹੁੰਦਾ ਹੈ ਤੇ ਕਿਸੇ ਕੋਲ ਲੂਣ ਵੀ ਨਹੀਂ ਹੁੰਦਾ। ਉਹ ਰਾਹ ਵਿਚ ਕੀ ਖਾਣਗੇ। ਅਧਿਆਤਮਿਕ ਭਾਵ ਹੈ ਕਿ ਮਨੁਖ ਜੀਵਨ ਵਿਚ ਕਈਆਂ ਨੇ ਤਾਂ ਭਗਤੀ ਕਰਕੇ ਅੱਗਾ ਸਵਾਰਿਆ ਹੈ, ਪਰ ਕਈਆਂ ਨੇ ਕਦੀ ਮੁਠ ਆਟੇ ਦੀ ਵੀ ਦਾਨ ਨਹੀਂ ਕੀਤੀ ਤੇ ਨਾ ਵਾਹਿਗੁਰੂ ਨੂੰ ਯਾਦ ਕੀਤਾ ਹੈ, ਦਰਗਾਹੇ ਕੀ ਹਿਸਾਬ ਦੇਣਗੇ ? ਉਨ੍ਹਾਂ ਦਾ ਚੁਰਾਸੀ ਦਾ ਗੇੜ ਕਿਵੇਂ ਮੁਕੇਗਾ ?

*ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥*
*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥*

ਮੌਤ ਦਾ ਭਾਰੀ ਹੱਥ ਜਿਨ੍ਹਾਂ ਦੇ ਸਿਰ ਤੇ ਟਿਕਦਾ ਹੈ, ਭਾਵ ਹੈ, ਉਹ ਰਾਜੇ ਜਿਨ੍ਹਾਂ ਕੋਲ ਨਗਾਰੇ ਸਨ, ਸਿਰ ਉਤੇ ਛਤਰ ਝੁਲਦਾ ਸੀ ਤੇ ਭਟ (ਕਵੀ) ਉਸਤਤਿ ਦੇ ਛੰਦ ਗਾਉਂਦੇ ਸਨ, ਉਹ ਮਸਾਣ ਭੂਮੀ ਵਿਚ ਸਦਾ ਵਾਸਤੇ ਡੇਰੇ ਲਾ ਕੇ ਜਤੀਆਂ ਵਾਂਗ ਸੁਤੇ ਹਨ। ਕੋਈ ਵਾਤ ਨਹੀਂ ਪੁਛਦਾ।

*ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥*
*ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥*

ਅਮੀਰਾਂ ਨੂੰ ਵੀ ਮੌਤ ਨਹੀਂ ਛਡਦੀ। ਬਾਬਾ ਫਰੀਦ ਜੀ ਆਖਦੇ ਹਨ ਕਿ ਜਿਨ੍ਹਾਂ ਲੋਕਾਂ ਨੇ ਮਹਿਲ ਤੇ ਕਿਲ੍ਹੇ ਤਿਆਰ ਕਰਵਾਏ ਉਹ ਵੀ ਚਲੇ ਗਏ। ਸਿਰਫ ਮਕਾਨ ਬਨਾਉਣ ਦੇ ਚੱਕਰ ਵਿਚ ਰਹੇ, ਪ੍ਰਮਾਤਮਾ ਦਾ ਭਜਨ ਨਾ ਕੀਤਾ, ਗੋਰਾਂ (ਕਬਰਾਂ) ਵਿਚ ਜਾ ਸੁਤੇ।

*ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥*
*ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥*

ਗੋਦੜੀ ਦਾ ਹਵਾਲਾ ਦੇ ਕੇ ਬਾਬਾ ਫਰੀਦ ਜੀ ਆਖਦੇ ਹਨ ਕਿ ਗੋਦੜੀ (ਤਲਾਈ) ਨੂੰ ਤਾਂ ਕਈ ਤੋਪੇ ਲਗੇ ਹਨ, ਪਰ ਸਰੀਰ ਅੰਦਰ ਆਤਮਾ (ਜਿੰਦ) ਨੂੰ ਤਾਂ ਕੋਈ ਮੇਖ ਨਹੀਂ, ਭਾਵ ਜਿੰਦ ਭਾਵੇਂ ਕਿਡੇ ਵਡੇ ਆਦਮੀ ਦੇ ਸਰੀਰ ਵਿਚ ਹੋਏ ਉਹ ਤੁਰ ਜਾਂਦੀ ਹੈ।

*ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥*
*ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥*

ਅੱਖਾਂ ਰੂਪੀ ਦੀਵਿਆਂ ਦੇ ਬਲਦਿਆਂ ਹੀ ਮੌਤ ਦਾ ਦੇਵਤਾ ਜਮਰਾਜ ਆ ਗਿਆ ਤੇ ਉਸ ਨੇ ਰੂਹ ਨੂੰ ਕਾਬੂ ਕਰ ਕੇ ਸਰੀਰ ਰੂਪੀ ਕਿਲ੍ਹੇ ਉਤੇ ਫਤਹਿ ਪਾ ਲਈ ਤੇ ਆਪ ਦੀਵੇ ਬੁਝਾ ਗਿਆ।

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥*
*ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥*

ਦੁਨਿਆਵੀ ਚੀਜ਼ਾਂ ਦੇਖ ਦੇਖ ਕੇ ਫਰੀਦ ਜੀ ਸਿਖਿਆ ਦਿੰਦੇ ਹਨ, ਹੇ ਮਨੁਖ ! ਤੂੰ ਮੰਦੇ ਅਮਲ ਕਰਦਾ ਹੈਂ, ਤੇਰੇ ਨਾਲ ਇਉਂ ਬੀਤੇ ਜਿਵੇਂ ਕਪਾਹ ਵੇਲਣੇ ਵਿਚ ਵੇਲੀ ਜਾਂਦੀ ਹੈ। ਤਿਲ ਪੀੜੇ ਜਾਂਦੇ ਹਨ। ਕਮਾਦ ਤੇ ਕਾਗਜ਼ ਨੂੰ ਵੇਲਣੇ ਤੇ ਉਖਲੀ ਵਿਚੋਂ ਦੀ ਲੰਘਣਾ ਪੈਂਦਾ ਹੈ। ਦਰਗਾਹੇ ਤੇਰੇ ਨਾਲ ਵੀ ਐਸਾ ਹੋਏਗਾ।

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥*

ਬਾਬਾ ਫਰੀਦ ਜੀ ਪਖੰਡ ਦਾ ਖੰਡਨ ਕਰਦੇ ਹਨ ਕਿ ਇਕ ਸੂਫੀ ਫਕੀਰ ਹੈ, ਉਸ ਦੇ ਮੋਢੇ ਨਿਮਾਜ਼ ਪੜ੍ਹਨ ਲਈ ਸਫ, ਗਲ ਕਾਲਾ ਸੂਫ ਦਾ ਚੋਲਾ ਵੀ ਹੈ, ਪਰ ਦਿਲ ਕੈਂਚੀ ਵਾਂਗ (ਬੇਈਮਾਨ) ਹੈ, ਇਉਂ ਸਮਝੋ ਬਾਹਰ (ਦਿਖਾਵਾ) ਤਾਂ ਦਿਨ ਵਰਗਾ (ਨੇਕਾਂ ਦਾ) ਹੈ, ਪਰ ਦਿਲ ਵਿਚ ਹਨੇਰਾ ਹੈ, ਉਹ ਵੀ ਕਾਲੀ ਰਾਤ ਵਰਗਾ।

*ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥*
*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥*

ਫਰੀਦ ਜੀ ਆਖਦੇ ਹਨ, ਜਿਹੜੇ ਰੱਬੀ-ਭਗਤੀ ਵਿਚ ਤਪਸਿਆ ਕਰਦੇ ਹਨ, ਉਹਨਾਂ ਦੇ ਤਨ ਵਿਚ ਖੂਨ ਨਹੀਂ ਹੁੰਦਾ, ਜੇ ਕੋਈ ਖੂਨ ਵਾਸਤੇ ਚੀਰੇ ਤਾਂ ਖੂਨ ਨਹੀਂ ਨਿਕਲੇਗਾ।

*ਮਃ ੩ ॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥*
*ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥*

ਸਤਿਗੁਰੂ ਅਮਰਦਾਸ ਜੀ ਭੁਲੇਖਾ ਨਵਿਰਤ ਕਰਦੇ ਹਨ ਕਿ ਮਨੁਖੀ ਸਰੀਰ ਵਿਚ ਖ਼ੂਨ ਹੀ ਖ਼ੂਨ ਹੈ, ਖ਼ੂਨ ਤੋਂ ਬਿਨਾਂ ਸਰੀਰ ਨਹੀਂ ਹੁੰਦਾ। ਪਰ ਜਿਹੜੇ ਵਾਹਿਗੁਰੂ ਦਾ ਨਾਮ ਲੈਂਦੇ ਹਨ ਉਹਨਾਂ ਦੇ ਸਰੀਰ ਵਿਚ ਲੋਭ ਦਾ ਖ਼ੂਨ ਨਹੀਂ ਹੁੰਦਾ, ਉਹ ਲੋਭ ਰਹਿਤ ਹੁੰਦੇ ਹਨ।

*ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥*
*ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ*
*ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ ਜਿ ਰਤੇ*
*ਹਰਿ ਰੰਗੁ ਲਾਇ ॥੫੨॥*

ਜਦੋਂ ਵਾਹਿਗੁਰੂ ਦਾ ਡਰ ਮੰਨਿਆ ਜਾਂਦਾ ਹੈ ਤਾਂ ਸਰੀਰ ਕੁਝ ਕਮਜ਼ੋਰ ਹੋ ਜਾਂਦਾ ਹੈ। ਕਿਉਂਕਿ ਲੋਭ ਦੀ ਰਤ ਨਿਕਲ ਜਾਂਦੀ ਹੈ। ਜਿਵੇਂ ਅੱਗ ਸੋਨੇ ਵਿਚੋਂ ਸਾਰੇ ਖੋਟ ਸਾੜ ਸੁਟਦੀ ਹੈ ਤੇ ਸੋਨੇ ਨੂੰ ਸਾਫ ਕਰ ਦਿੰਦੀ ਹੈ। ਜਿਹੜੇ ਭਗਤੀ ਕਰਦੇ ਹਨ, ਉਹ ਸੋਨੇ ਵਰਗੇ ਪਵਿਤ੍ਰ ਹੋ ਜਾਂਦੇ ਹਨ।

*ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥*
*ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥*

ਹੇ ਮਨੁਖ ! ਕਿਸੇ ਸਰੋਵਰ ਕਿਨਾਰੇ ਜਾਹ ਜਿਥੋਂ ਤੈਨੂੰ ਕੰਵਲ ਰੂਪੀ ਚੰਗੀ ਚੀਜ਼ ਮਿਲੇ ਤੇ ਛੱਪੜ ਵਿਚ ਹੱਥ ਮਾਰਨ ਨਾਲ ਤੇਰੇ ਹੱਥ ਚਿੱਕੜ ਨਾਲ ਹੀ ਲਿਬੜਨਗੇ। ਭਾਵ ਕਿ ਮਨੁੱਖ ਚੰਗੀ ਸੰਗਤਿ ਕਰੇ, ਕੁਸੰਗਤਿ ਕਰਨ ਨਾਲ ਬੁਰਿਆਈਆਂ ਰੂਪ ਚਿੱਕੜ ਹੀ ਮਿਲਦਾ ਹੈ। ਗੁਰੂ ਧਾਰਨ ਕਰਨਾ ਚਾਹੀਏ।

*ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥*
*ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥*

ਜਿਵੇਂ ਕਿਸੇ ਮੁਟਿਆਰ ਨੇ ਪੇਕੇ ਘਰ ਅਕਲ ਨਾ ਸਿਖੀ ਤੇ ਸਹੁਰੇ ਘਰ ਜਾ ਕੇ ਪਛਤਾਉਂਦੀ ਹੈ। ਤਿਵੇਂ ਮਨੁਖ ਜੀਵਨ ਵਿਚ ਤਾਂ ਭਗਤੀ ਨਹੀਂ ਕੀਤੀ, ਪਰ ਜਦੋਂ ਮਰਦਾ ਹੈ ਤਾਂ ਪਛਤਾਉਂਦਾ ਹੈ, ਬੀਤੇ ਵੇਲੇ ਹੱਥ ਨਹੀਂ ਆਉਂਦੇ।

ਮਾਲਿਕ ਨਾਲ ਮੇਲ ਨਹੀਂ ਹੁੰਦਾ।

*ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥*
*ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥*

ਹੇ ਮਨੁੱਖ ! ਤੂੰ ਜਵਾਨ ਹੋ ਗਿਆ, ਬੁਢੇਪਾ ਆ ਰਿਹਾ ਹੈ, ਪਰ ਤੂੰ ਵਾਹਿਗੁਰੂ ਵਲ ਧਿਆਨ ਨਹੀਂ ਕਰਦਾ। ਦੁਨਿਆਵੀ ਐਸ਼ਾਂ ਵਿਚ ਲਗਾ ਹੈਂ। ਇਹ ਖੁਸ਼ੀਆਂ ਬੇਅਰਥ ਹਨ।

*ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥*
*ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥*

ਹੇ ਇਨਸਾਨ ! ਇਸ ਦੁਨੀਆਂ ਵਿਚ ਨੱਠਾ ਭੱਜਾ ਫਿਰਦਾ ਹੈਂ, ਰਤਾ ਹੋਸ਼ ਕਰ ਦਿਨ ਗਿਣਵੇਂ ਮਿਲੇ ਹਨ, ਇਹਨਾਂ ਨੂੰ ਐਵੇਂ ਨਾ ਗਵਾ। ਲਾਭ ਲੈ।

*ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥*

ਹੇ ਮਨੁਖ ! ਅਮੀਰ ਹੋ ਕੇ ਬਹੁਤੇ ਮਕਾਨ ਤੇ ਹਵੇਲੀਆਂ ਪਾ ਕੇ ਖੁਸ਼ ਨਾ ਹੋ। ਅਭਿਮਾਨ ਨਾ ਕਰ, ਇਸ ਅਤੋਲਵੀ ਮਿੱਟੀ ਨੇ ਤੇਰੀ ਸਹਾਇਤਾ ਨਹੀਂ ਕਰਨੀ। ਵਾਹਿਗੁਰੂ ਦਾ ਨਾਮ ਲੈ। ਅਗਲੇ ਸਲੋਕ ਵਿਚ ਹੋਰ ਆਖਦੇ ਹਨ—

*ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥*
*ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥੫੮॥*

ਰਾਜ ਮਹਿਲਾਂ ਵਿਚ ਚਿਤ ਨਾ ਧਰ, ਮੌਤ ਨੂੰ ਸਵਾਰ ਭਾਵ ਚੇਤੇ ਰੱਖ ਕਿ ਮਰ ਕੇ ਜਾਣਾ ਹੈ ਤੇ ਕਿਥੇ ਜਾਣਾ ਹੈ, ਉਸ ਥਾਂ ਨੂੰ ਬਣਾ, ਭਗਤੀ ਕਰ ਸਵਰਗ ਵਿਚ ਜਾਈਂ।

*ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥*

ਜਿਨ੍ਹਾਂ ਕੰਮਾਂ ਦਾ ਕੋਈ ਲਾਭ ਨਹੀਂ, ਉਹ ਕੰਮ ਕਰਨੇ ਛੱਡ ਦੇ, ਮਾਇਆ ਤੇ ਵਿਸ਼ਿਆਂ ਵਲ ਧਿਆਨ ਨਾ ਕਰ, ਤਾਂ ਕਿ ਵਾਹਿਗੁਰੂ ਦੇ ਦਰਬਾਰ ਵਿਚ ਸ਼ਰਮਿੰਦਾ ਨਾ ਹੋਣਾ ਪਵੇ।

*ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥*
*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥*

ਵਾਹਿਗੁਰੂ ਦੀ ਨੌਕਰੀ ਕਰ, ਮਨ ਦੇ ਹੋਰ ਭਰਮ ਦੂਰ ਕਰ ਦੇ। ਤੂੰ ਦਰਵੇਸ਼ (ਸੰਤ) ਹੈਂ, ਦਰਖਤਾਂ ਵਰਗਾ ਹੌਸਲਾ ਚਾਹੀਦਾ ਹੈ ਜਿਹੜੇ ਠੰਡ-ਤੱਤ ਵਿਚ ਰਹਿੰਦੇ ਹਨ, ਚਿੰਤਾ ਨਹੀਂ ਕਰਦੇ।

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥*

ਦੁਨੀਆਂ ਦੇਖਦੀ ਹੈ ਕਿ ਕਾਲੇ ਮੇਰੇ ਕਪੜੇ ਹਨ ਤੇ ਸੂਫੀਆਂ ਵਾਲਾ ਕਾਲਾ ਭੇਖ ਹੈ, ਲੋਕ ਦਰਵੇਸ਼ ਸਾਧੂ ਸਮਝਦੇ ਹਨ, ਪਰ ਮੈਂ ਤਾਂ ਗੁਨਾਹਾਂ ਦਾ ਭਰਿਆ ਹਾਂ, ਪਾਪੀ ਹਾਂ।

*ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥*
*ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥*

ਸੜੀ ਹੋਈ ਖੇਤੀ ਮੁੜ ਕੇ ਹਰੀ ਨਹੀਂ ਹੁੰਦੀ, ਭਾਵੇਂ ਕਿੰਨਾ ਪਾਣੀ ਦੇਈਏ। ਜਿਹੜਾ ਰੱਬ ਨੂੰ ਯਾਦ ਨਹੀਂ ਕਰਦਾ, ਉਹ ਮੁੜ ਇਉਂ ਝੂਰਦਾ ਹੈ, ਜਿਵੇਂ ਛੁੱਟੜ ਔਰਤ ਝੂਰਦੀ ਹੈ। ਪਹਿਲਾਂ ਪਤੀ ਨਾਲ ਪਿਆਰ ਨਹੀਂ ਕੀਤਾ।

*ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥*
*ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥*

ਹਰ ਇਕ ਕੁਆਰੀ ਕੰਨਿਆਂ ਨੂੰ ਵਿਆਹ ਦਾ ਚਾਅ ਹੁੰਦਾ ਹੈ, ਪਰ ਜਦੋਂ ਵਿਆਹ ਤੋਂ ਪਿਛੋਂ ਘਰੇਲੂ ਕੰਮਾਂ ਦੇ ਮਾਮਲੇ ਪੈਂਦੇ ਹਨ ਤਾਂ ਪਛਤਾਵਾ ਲੱਗਦਾ ਹੈ ਕਿ ਵਿਆਹੀ ਜਿੰਦਗੀ ਔਖੀ ਹੈ ਪਰ ਸਵਾਲ ਹੈ ਕਿ ਵਿਆਹ ਪਿਛੋਂ ਕੁਆਰਾਪਨ ਨਹੀਂ ਆਉਂਦਾ ਹੈ।

*ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥*
*ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥*

ਇਸ ਸਲੋਕ ਵਿਚ ਸੰਤ ਅਸੰਤ ਦੀ ਸੰਗਤਿ ਦਾ ਫਰਕ ਦੱਸਿਆ ਹੈ ਕਿ ਜਿਵੇਂ ਕੱਲਰ ਦੇ ਪਾਣੀ ਵਾਲੀ ਛਪੜੀ ਨੂੰ ਨਿਰਮਲ ਜਲ ਵਾਲੀ ਸਮਝ ਕੇ

ਤ੍ਰਿਹਾਏ ਹੰਸ ਆ ਉਤਰੇ ਪਰ ਜਦੋਂ ਚੁੰਜ ਮਾਰ ਕੇ ਵੇਖਿਆ ਤਾਂ ਉਹ ਕੌੜਾ ਸੀ। ਉਹ ਨਾ ਪੀ ਸਕੇ ਤੇ ਉਡਣ ਨੂੰ ਲੋਚਦੇ ਹਨ ਭਾਵ ਕਿ ਸੰਤ ਜਨਾਂ ਦਾ ਦੀਵਾਨ ਲੱਗਾ ਹੋਇਆ ਦੇਖਿਆ ਤੇ ਬੈਠ ਗਏ, ਪਰ ਜਦੋਂ ਬੈਠ ਗਏ ਤਾਂ ਉਹ ਦੀਵਾਨ ਰੱਬ ਦੇ ਪਿਆਰੇ ਭਗਤਾਂ ਦਾ ਨਹੀਂ ਸੀ। ਕੁਸੰਗੀ, ਲਾਲਚੀ, ਪਾਖੰਡੀਆਂ ਦਾ ਸੀ ਉਹਨਾਂ ਦਾ ਮਨ ਕਾਹਲਾ ਪਿਆ ਤੇ ਉਡਣ ਨੂੰ ਤਿਆਰ ਹੋ ਪਏ।

*ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥*
*ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥੬੫॥*

ਹੰਸ ਉਡ ਕੇ ਕੋਧਰੇ ਅਨਾਜ ਦੇ ਖੇਤ ਵਿਚ ਜਾ ਬੈਠੇ ਤਾਂ ਬੇ-ਸਮਝ ਲੋਕ ਉਸ ਨੂੰ ਉਡਾਉਣ ਗਏ, ਉਹ ਇਹ ਨਹੀਂ ਜਾਣਦੇ ਸਨ ਕਿ ਹੰਸ ਕੋਧਰੇ ਨੂੰ ਖਾਂਦਾ ਹੀ ਨਹੀਂ। ਕਈ ਸੰਤ ਜਨਾਂ ਦੀ ਨਿੰਦਾ ਕਰਦੇ ਹਨ, ਪਰ ਉਹ ਨਹੀਂ ਜਾਣਦੇ ਕਿ ਸੰਤ ਜਨ ਬੁਰਿਆਈ ਕਰਦੇ ਹੀ ਨਹੀਂ।

*ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ॥*
*ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥੬੬॥*

ਅਨੇਕਾਂ ਸ਼ਕਤੀਸ਼ਾਲੀ ਰਾਜਿਆਂ ਦੇ ਦਲ ਇਉਂ ਆਏ ਜਿਵੇਂ ਪੰਛੀਆਂ ਦੀਆਂ ਡਾਰਾਂ ਹੁੰਦੀਆਂ ਹਨ। ਉਹਨਾਂ ਨੇ ਕਈ ਸ਼ਹਿਰ ਤੇ ਕਿਲ੍ਹੇ ਵਸਾਏ, ਫਰੀਦ ਜੀ ਆਖਦੇ ਹਨ ਜਿਵੇਂ ਉਹ ਗਏ ਤਿਵੇਂ ਤਲਾਅ ਤੇ ਸ਼ਹਿਰ ਵੀ ਚਲੇ ਜਾਣਗੇ।

*ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥*
*ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥੬੭॥*

ਇਸ ਸਲੋਕ ਵਿਚ ਬਾਬਾ ਜੀ ਇਨਸਾਨ ਦੀ ਕਬਰ ਵਿਚਲੀ ਅਵਸਥਾ ਦੀ ਝਾਕੀ ਪੇਸ਼ ਕਰਦੇ ਹਨ ਕਿ ਇੱਟ ਦੇ ਸਿਰਹਾਣੇ ਉਤੇ ਸਿਰ ਹੈ ਤੇ ਕੀੜਿਆਂ ਨੇ ਮਾਸ ਵੀ ਖਾ ਲਿਆ, ਕਿੰਨੇ ਜੁਗ ਬੀਤ ਗਏ ਹੁਣ ਕਬਰ ਵਿਚ ਇਕ ਪਾਸੇ ਪਿਆਂ, ਪਾਸਾ ਨਹੀਂ ਮੋੜਿਆ, ਜੀਉਂਦਾ ਮਨੁਖ ਨਖਰੇ ਕਰਦਾ ਹੈ।

*ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ॥*
*ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥੬੮॥*

ਜਦੋਂ ਸੁੰਦਰ ਸਰੀਰ ਨੇ ਨੱਠ ਜਾਣਾ ਹੈ, ਜਦੋਂ ਜਿੰਦ ਜਾਨ ਦੀ ਡੋਰੀ ਟੁੱਟ ਗਈ। ਉਹ ਉਸ ਵੇਲੇ ਟੁਟਣੀ ਹੈ ਜਦੋਂ ਅਜਰਾਈਲ ਫਰੇਸ਼ਤਾ ਨੇ ਘਰ ਆਉਣਾ ਹੈ।

*ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥*
*ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥*

ਸਰੀਰ ਰੂਪੀ ਘੜੀ ਭੱਜ ਗਈ, ਜਾਨ ਚਲੀ ਗਈ ਤਾਂ ਜਿਹੜੇ ਲੋਕ ਮਰ ਗਏ, ਉਹਨਾਂ ਨੇ ਮੁੜ ਕੇ ਨਹੀਂ ਆਉਣਾ।

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥*

ਮਨੁਖ ਵਾਸਤੇ ਪੂਜਾ ਪਾਠ ਉੱਤਮ ਤੇ ਜੀਵਨ ਦਾ ਪਹਿਲਾ ਕੰਮ ਹੈ। ਬਾਬਾ ਫਰੀਦ ਜੀ ਕਰੜੇ ਸ਼ਬਦਾਂ ਵਿਚ ਉਚਾਰਨ ਕਰਦੇ ਹਨ।

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥*

ਰੱਬੀ ਲੋਕ ਭਾਵੇਂ ਕਿਸੇ ਵੀ ਮਤਿ (ਧਰਮ) ਨਾਲ ਸਬੰਧ ਰਖਦੇ ਹਨ, ਸਭ ਨੂੰ ਅੰਮ੍ਰਿਤ ਵੇਲੇ ਉਠ ਕੇ ਪੂਜਾ ਪਾਠ ਕਰਨ ਦਾ ਹੁਕਮ ਹੈ। ਮੁਸਲਮਾਨੀ ਮਰਯਾਦਾ ਅਨੁਸਾਰ ਸਵੇਰੇ ਪੰਜ ਵਜੇ ਪਹਿਲੀ ਨਿਮਾਜ਼ ਪੜ੍ਹਨੀ ਜਰੂਰੀ ਹੈ। ਫਰੀਦ ਜੀ ਆਖਦੇ ਹਨ, ਹੇ ਮਨੁਖ! ਸਵੇਰੇ ਉਠ ਉਜੂ ਕਰ (ਹੱਥ ਮੂੰਹ ਧੋ) ਤੇ ਨਿਮਾਜ਼ ਪੜ੍ਹ। ਜਿਹੜਾ ਸਿਰ ਵਾਹਿਗੁਰੂ ਦੀ ਪੂਜਾ ਵਿਚ ਨਹੀਂ ਝੁਕਦਾ, ਉਸ ਨੂੰ ਧੜ ਨਾਲੋਂ ਵਖ ਕਰ ਦੇਣਾ ਠੀਕ ਹੈ।

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥*
*ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥*

ਜੋ ਸਿਰ ਨੀਵਾਂ ਹੋ ਕੇ ਕਰਤਾਰ ਦੀ ਪੂਜਾ ਨਹੀਂ ਕਰਦਾ, ਸੰਤ ਸਾਧ ਗੁਰੂ ਪੀਰ ਦੇ ਚਰਨਾਂ ਉਤੇ ਝੁਕਦਾ ਨਹੀਂ, ਉਸ ਨੂੰ ਕੀ ਕਰਨਾ ਹੋਇਆ। ਚੰਗਾ ਹੈ ਬਾਲਣ ਦੀ ਥਾਂ ਉਸ ਨੂੰ ਚੁਲ੍ਹੇ ਵਿਚ ਬਾਲ ਦਿਉ। ਉਹ ਮੁਰਦਾ ਹੈ।

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥*

ਬਾਬਾ ਫਰੀਦ ਜੀ ਲਾ-ਪ੍ਰਵਾਹ ਤੇ ਨਾਸਤਕ ਪੁਰਸ਼ ਨੂੰ ਸੰਬੋਧਨ ਕਰਦੇ ਹੋਏ ਬਚਨ ਕਰਦੇ ਹਨ ਕਿ ਦੇਖ ਤੇਰੇ ਵਡੇ ਵਡੇਰੇ ਤੁਰ ਗਏ । ਉਹ ਨਹੀਂ ਰਹੇ, ਤੈਨੂੰ ਖਿਆਲ ਕਰਨਾ ਚਾਹੀਦਾ ਹੈ ਕਿ ਤੂੰ ਵੀ ਜਾਣਾ ਹੈ, ਭਜਨ ਕਰ ਕੇ ਲਾ-ਪ੍ਰਵਾਹੀ ਛੱਡ । ਫਿਰ ਹੋਏਗਾ ਕੀ ?

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥*
*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥*

ਮਨ ਵਿਚ ਜਿਹੜੇ ਈਰਖਾ, ਮੋਹ ਮਾਇਆ ਦੇ ਲਾਲਚ, ਕਾਮ ਦੇ ਟੋਏ ਟਿਬੇ ਹਨ, ਉਹਨਾਂ ਨੂੰ ਨਾਮ ਨਾਲ ਦੂਰ ਕਰ ਤਾਂ ਦੋਜਕ (ਨਰਕ) ਦੀ ਅੱਗ ਤੈਨੂੰ ਨਹੀਂ ਸਾੜੇਗੀ ।

*ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥*

ਸਤਿਗੁਰੂ ਜੀ ਫਰੀਦ ਜੀ ਦੇ ਖਿਆਲ ਨੂੰ ਖੰਡਨ ਕਰਦੇ ਹਨ ਕਿ ਵਾਹਿਗੁਰੂ ਖਲਕਤ (ਲੋਕਾਂ) ਵਿਚ ਵਸਦਾ ਹੈ ਤੇ ਖਲਕਤ ਰੱਬ ਵਿਚ ਹੈ ਮਾੜਾ ਕਿਸਨੂੰ ਆਖੀਏ।

*ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥*
*ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥*

ਮਨਮੁਖੀ ਆਦਮੀ ਬਾਬਤ ਆਖਦੇ ਹਨ ਕਿ ਐਸੇ ਆਦਮੀ ਦੇ ਜਨਮ ਵੇਲੇ ਜਦੋਂ ਦਾਈ ਨੇ ਨਾੜੂ ਛੇਕਿਆ ਸੀ, ਤਦੋਂ ਦਾਈ ਗਲ ਵੀ ਕੱਟ ਦਿੰਦੀ ਤਾਂ ਜੀਵਨ ਭਰ ਵਿਚ ਐਨੇ ਮਾਮਲੇ ਨਾ ਪੈਂਦੇ ਤੇ ਨਾ ਦੁਖ ਉਠਾਉਣੇ ਪੈਂਦੇ।

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥*

ਅੰਤ ਬੁਢੇਪੇ ਦੀ ਅਵਸਥਾ ਦਾ ਧਿਆਨ ਹੈ । ਆਖਦੇ ਹਨ ਦੰਦ ਨਿਕਲ ਗਏ, ਪੈਰ ਕਮਜ਼ੋਰ ਹੋ ਗਏ, ਅੱਖਾਂ ਦੀ ਜੋਤ ਨਹੀਂ ਰਹੀ ਅਤੇ ਕੰਨ ਸੁਣਨੋਂ

ਰਹਿ ਗਏ, ਇਹ ਸਾਥੀ ਸਨ, ਸਰੀਰ ਹੌਂਕਾ ਭਰਦਾ ਹੈ ਕਿ ਮਿੱਤਰ ਚਲੇ ਗਏ, ਹੁਣ ਜੀਉਣ ਦਾ ਕੀ ਲਾਭ ?

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥*

ਭਲੇ ਪੁਰਖ ਨਾਲ ਤਾਂ ਭਲਾ ਹਰ ਕੋਈ ਕਰਦਾ ਹੈ, ਚੰਗਾ ਉਹ ਹੈ ਜਿਹੜਾ ਬੁਰੇ ਨਾਲ ਭਲਾ ਕਰੇ। ਉਸ ਦੇ ਸਰੀਰ ਨੂੰ ਰੋਗ ਨਹੀਂ ਲਗਦਾ ਤੇ ਉਹ ਨੇਕੀ ਦਾ ਚੰਗਾ ਫਲ ਪ੍ਰਾਪਤ ਕਰ ਲੈਂਦਾ ਹੈ।

*ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥*
*ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥*

ਬਾਬਾ ਫਰੀਦ ਜੀ ਆਖਦੇ ਹਨ, ਇਹ ਦੁਨੀਆਂ ਇਕ ਸੁੰਦਰ ਬਾਗ ਹੈ, ਪੰਛੀਆਂ ਵਤ ਮਨੁੱਖ ਦੀਆਂ ਡਾਰਾਂ ਆਈਆਂ। ਰਾਤ ਬਤੀਤ ਹੋਈ ਤਾਂ ਮੌਤ ਨਗਾਰਾ ਵੱਜਿਆ। ਹੁਕਮ ਹੋਇਆ ਤਾਂ ਸਭ ਤੁਰਦੇ ਬਣੇ।

*ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥*
*ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥੮੦॥*

ਰਾਤ ਨੂੰ ਭਜਨ ਬੰਦਗੀ ਦੀ ਉੱਤਮ ਦਾਤ ਤਾਂ ਰਾਤ ਦੇ ਇਕਾਂਤ ਸਮੇਂ ਵੰਡੀ ਜਾਂਦੀ ਹੈ, ਜਿਹੜੇ ਸੁਤੇ ਰਹਿੰਦੇ ਹਨ, ਉਹਨਾਂ ਨੂੰ ਨਹੀਂ ਮਿਲਦੀ। ਜਿਨ੍ਹਾਂ ਅੱਖਾਂ ਵਿਚ ਨੀਂਦਰਾ ਹੈ, ਭਲਾ ਉਹਨਾਂ ਨੂੰ ਉਹ ਦਾਤ ਕਿਥੋਂ ?

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥*

ਹਰ ਇਨਸਾਨ ਇਹ ਸਮਝਦਾ ਹੈ ਕਿ ਉਹ ਦੁਖੀ ਹੈ, ਪਰ ਕੋਠੇ ਚੜ੍ਹ ਕੇ ਧਿਆਨ ਨਾਲ ਦੁਨੀਆਂ ਵਲ ਵੇਖੇ ਤਾਂ ਉਸ ਨੂੰ ਸਾਰੀ ਦੁਨੀਆਂ ਦੁਖੀ ਨਜ਼ਰ ਆਏਗੀ। ਘਰ ਘਰ ਹੀ ਦੁਖਾਂ ਦੀ ਅੱਗ ਹੈ, ਭਾਵੇਂ ਕਿਸੇ ਨੂੰ ਕੋਈ ਰੋਗ ਹੈ ਤੇ ਕਿਸੇ ਨੂੰ ਕੋਈ ਰੋਗ।

*ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥*
*ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥*

ਮਾਇਆ ਦੇ ਪਸਾਰ ਵਾਲੀ ਇਸ ਧਰਤੀ ਉਤੇ ਹਰ ਚੀਜ ਜ਼ਹਿਰ ਭਰੀ ਹੈ । ਜਿਨ੍ਹਾਂ ਨੇ ਗੁਰੂ-ਪੀਰ ਦਾ ਆਸਰਾ ਲਿਆ ਹੈ, ਉਹਨਾਂ ਨੂੰ ਜ਼ਹਿਰ ਦੀ ਅੱਗ ਅਸਰ ਨਹੀਂ ਕਰਦੀ ।

*ਮਹਲਾ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥*
*ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ ॥੮੩॥*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫਰੀਦ ਜੀ ਨੂੰ ਸੰਬੋਧਨ ਕਰਕੇ ਆਖਦੇ ਹਨ—ਹੇ ਫਰੀਦ! ਜ਼ਿੰਦਗੀ ਸੁਹਾਵਣੀ ਹੈ ਅਤੇ ਸਰੀਰ ਵੀ ਸੁੰਦਰ ਮਿਲਿਆ ਹੋਇਆ ਹੈ । ਪਰ ਕੋਈ ਵਿਰਲਾ ਹੀ ਮਿਲਦਾ ਹੈ ਜਿਸ ਦੀ ਉਸ ਪਿਆਰੇ ਨਾਲ ਪ੍ਰੀਤ ਹੈ।

*ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥*
*ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੮੪॥*

ਕਦੀ ਨਦੀ ਨੂੰ ਦੇਖ ਕੇ ਬਚਨ ਕਰਦੇ ਹਨ, ਹੇ ਨਦੀ! ਤੂੰ ਕਿਨਾਰਿਆਂ ਨੂੰ ਨਾ ਢਾਹ, ਆਖਰ ਤੂੰ ਵੀ ਤਾਂ ਲੇਖਾ ਦੇਣਾ ਹੈ, ਜਿਧਰ ਵਾਹਿਗੁਰੂ ਦਾ ਹੁਕਮ ਹੁੰਦਾ ਹੈ, ਉਧਰੇ ਹੀ ਪਾਣੀ ਦਾ ਵਹਿਣ ਤੁਰਦਾ ਹੈ । ਮੌਤ ਨੂੰ ਕੋਈ ਪੁਛਣ ਵਾਲਾ ਨਹੀਂ ਹੈ ।

*ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥*

ਦਿਨੇ ਦੁਖ ਤੇ ਰਾਤ ਨੂੰ ਚਿੰਤਾ, ਉਹ ਚਿੰਤਾ ਸੂਲਾਂ ਵਾਂਗ ਸਨ । ਗੁਰੂ ਪੀਰ ਇਉਂ ਪੁਕਾਰਦੇ ਹਨ ਕਿ ਭਜਨ ਕਰੋ, ਜਿਵੇਂ ਹੜ੍ਹ ਆਉਣ ਤੇ ਮਲਾਹ ਪੁਕਾਰਦਾ ਹੈ, ਬਚੋ, ਬੇੜਾ ਕਪਰਾਂ ਵਿਚ ਫਸਿਆ ਹੈ ।

*ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥*
*ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੮੬॥*

ਜੀਵਨ ਰੂਪ (ਮਾਇਆ ਦੀ) ਨਦੀ ਨੇ ਤਾਂ ਵਗਦੀ ਰਹਿਣਾ ਹੈ ਤੇ ਬਹੁਤ ਲੰਮੀ ਹੈ, ਜੇਕਰ ਮਲਾਹ ਸਤਿਗੁਰੂ ਜਾਗਦਾ ਹੋਵੇ ਤਾਂ ਕਪਰ (ਮਾਇਆ ਦੇ ਦੁੱਖ) ਸਿਖ ਨੂੰ ਨਹੀਂ ਵਿਆਪ ਸਕਦੇ । ਸਤਿਗੁਰੂ ਦੀ ਲੋੜ ਹੈ ।

*ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥*
*ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ ॥੮੭॥*

ਗੱਲਾਂ ਨਾਲ ਤਾਂ ਸੈਂਕੜੇ ਮਿੱਤਰ ਹਨ, ਪਰ ਲੋੜ ਵੇਲੇ ਢੂੰਢਿਆਂ ਇਕ ਨਹੀਂ ਮਿਲਦਾ। ਇਸ ਚਿੰਤਾ ਨਾਲ ਅੰਦਰੋ ਅੰਦਰ ਇਉਂ ਧੁਖ ਰਹੀ ਹਾਂ ਜਿਵੇਂ ਮਖੀਰ ਧੁਖਦੀ ਹੈ, ਚਿੰਤਾ ਹੈ।

*ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥*
*ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੮੮॥*

ਸਰੀਰ ਕੁਤੇ ਵਾਂਗ ਭੌਂਕਦਾ ਹੋਇਆ ਮਾਇਆ ਦੀਆਂ ਚੀਜਾਂ ਮੰਗਦਾ ਹੈ। ਇਸ ਦੇ ਭੌਂਕਣ ਨੂੰ ਸੁਣ ਕੇ ਦੁਖ ਕੌਣ ਝਲੇ ? ਇਹ ਚੰਗਾ ਹੈ ਕਿ ਕੰਨਾਂ ਵਿਚ ਰੂੰ ਦੇ ਛਡਾਂ, ਭਾਵੇਂ ਕਿੰਨੀ ਹਵਾ ਵਗੇ, ਭੌਂਕੇ। ਸੱਤ ਤੇ ਸੰਤੋਖ ਵਿਚ ਰਹਿਣਾ ਚੰਗਾ ਹੈ।

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍ ॥*
*ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੮੯॥*

ਖਜੂਰ ਅਰਬ ਦਾ ਮਿੱਠਾ ਫਲ ਹੈ। ਉਹ ਸ਼ਹਿਦ ਵਾਂਗ ਮਿੱਠੀਆਂ ਹੁੰਦੀਆਂ ਹਨ। ਬਾਬਾ ਫਰੀਦ ਜੀ ਦਾ ਭਾਵ ਹੈ ਕਿ ਉਮਰ ਦਾ ਅਧ, ਜੀਵਨ ਦਾ ਸੁਨਹਿਰੀ ਸਮਾਂ ਹੈ। ਇਸ ਵੇਲੇ ਭਗਤੀ ਰੂਪ ਖਜੂਰਾਂ ਮਿੱਠੀਆਂ ਲਗਦੀਆਂ ਹਨ। ਛੇਤੀ ਕਰਨੀ ਚਾਹੀਦੀ ਹੈ, ਕਿਉਂਕਿ ਜਿਹੜਾ ਦਿਨ ਬੀਤਦਾ ਹੈ, ਉਹ ਉਮਰ ਘਟਾਉਂਦਾ ਹੈ।

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥*

ਇਸ ਸਲੋਕ ਦੇ ਅਰਥ ਇਹ ਹਨ ਕਿ ਫਰੀਦ ਜੀ ਨੇ ਜਦੋਂ ਘੋਰ ਤਪਸਿਆ ਕੀਤੀ ਤਾਂ ਸਰੀਰ ਸੁਕ ਗਿਆ, ਕਾਂ ਮਰਿਆ ਸਮਝ ਕੇ ਪੈਰਾਂ ਦੀਆਂ ਤਲੀਆਂ ਵਿਚ ਚੁੰਜਾਂ ਮਾਰਦੇ ਸਨ। ਪਰ ਪ੍ਰਮਾਤਮਾ ਦੇ ਦਰਸ਼ਨ ਨਹੀਂ ਸਨ ਹੋਏ, ਪੁਕਾਰ ਕਰਦੇ ਹਨ ਕੈਸੇ ਭਾਗ ਹਨ ਕਿ ਮੌਤ ਆ ਗਈ, ਪਰ ਬੰਦੇ ਨੂੰ ਰੱਬ ਨਾ ਮਿਲਿਆ।

*ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥*

ਕਾਲ ਰੂਪ ਕਾਗ ਨੇ ਸਰੀਰ ਦਾ ਸਾਰਾ ਮਾਸ ਖਤਮ ਕਰ ਦਿੱਤਾ, ਪਰ ਫਰੀਦ ਜੀ ਆਖਦੇ ਹਨ, ਹੇ ਕਾਲ ! ਮੇਰੀ ਅੱਖਾਂ ਦੀ ਨਿਗਾਹ ਰਹਿਣ ਦੇ ਆਪਣੇ ਪ੍ਰਮੇਸ਼ਰ ਨੂੰ ਦੇਖਣ ਦੀ ਆਸ ਹੈ। ਸ਼ਾਇਦ ਪਿਆਰਾ ਆ ਜਾਏ। ਅੰਤ ਸਮੇਂ ਤੱਕ ਵੀ ਮਿਲਣ ਦੀ ਇੱਛਾ ਹੈ।

*ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥*
*ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥*

ਕਾਲ ਰੂਪ ਕਾਂ ਅਗੇ ਬਿਰਧ ਸਰੀਰ ਪੁਕਾਰ ਕਰਦਾ ਹੈ ਕਿ ਹੇ ਕਾਂ ! ਤੇਰਾ ਵਸ ਚਲਦਾ ਹੈ ਤਾਂ ਉੱਡ ਜਾਹ ਤਕ ਨਾ, ਮਾਸ ਨਾ ਨੋਚ। ਇਸ ਪਿੰਜਰ ਵਿਚ ਪਿਆਰ ਵਸਦਾ ਹੈ। ਮਾਸ ਨਾ ਖਾਹ। ਭਗਤ, ਸੰਤ ਸਰੀਰ ਵਿਚ ਰਹਿ ਕੇ ਭਗਤੀ ਕਰਨਾ ਲੋਚਦਾ ਹੈ ਤੇ ਮਰਨਾ ਨਹੀਂ ਚਾਹੁੰਦਾ।

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥*
*ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥*

ਇਸ ਮਨੁੱਖੀ ਸਰੀਰ ਨੂੰ ਕਬਰ ਵਾਜਾਂ ਮਾਰਦੀ ਰਹਿੰਦੀ ਹੈ ਕਿ ਦੁਨੀਆਂ ਵਿਚ ਜਿਨ੍ਹਾਂ ਨੂੰ ਘਰ ਸਮਝਦਾ ਹੈਂ, ਉਹ ਤੇਰਾ ਘਰ ਨਹੀਂ ਅਸਲ ਘਰ ਤੇਰਾ ਮੈਂ ਹਾਂ। ਮੇਰੇ ਕੋਲੋਂ ਡਰਦਾ ਹੈਂ, ਪਰ ਇਕ ਦਿਨ ਇਸੇ ਘਰ ਵਿਚ ਆਉਣਾ ਹੈ। ਮੌਤ ਸੱਚ ਹੈ। ਜੀਵਨ ਝੂਠ ਹੈ। ਮੌਤ ਨੂੰ ਚੇਤੇ ਰਖਣਾ ਚਾਹੀਦਾ ਹੈ।

*ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥*
*ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥*

ਹਰ ਇਨਸਾਨ ਆਪਣੇ ਜੀਵਨ ਵਿਚ ਅੱਖਾਂ ਨਾਲ ਹਜ਼ਾਰਾਂ ਨੂੰ ਮਰਦਿਆਂ ਦੇਖਦਾ ਹੈ। ਫਿਰ ਵੀ ਲੋਕ ਆਪੋ ਆਪਣੇ ਵਿਹਾਰਾਂ ਵਿਚ ਗਵਾਚੇ ਰਹਿੰਦੇ ਹਨ। ਬਾਬਾ ਜੀ ਆਖਦੇ ਹਨ ਅਸੀਂ ਆਪਣੇ ਭਗਤੀ ਦੇ ਕੰਮ ਰੁਝੇ ਹਾਂ।

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥*
*ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥*

ਜਿਹੜਾ ਇਨਸਾਨ ਸੇਵਾ ਅਤੇ ਨੇਕੀ ਨਾਲ ਆਪਣੇ ਆਪ ਨੂੰ ਸਵਾਰਦਾ ਹੈ, ਉਸ ਨੂੰ ਪ੍ਰਮਾਤਮਾ ਮਿਲਦਾ ਹੈ ਤੇ ਜਿਸ ਨੂੰ ਪ੍ਰਮਾਤਮਾ ਮਿਲੇ ਉਸੇ ਵੇਲੇ ਸਾਰਾ ਜਗ ਉਸ ਦਾ ਹੋ ਜਾਂਦਾ ਹੈ ।

*ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥*
*ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥*

ਨਦੀ ਕਿਨਾਰੇ ਰੁਖ ਦੀ ਉਮਰ ਬਹੁਤੀ ਨਹੀਂ ਹੋ ਸਕਦੀ । ਕੱਚੇ ਭਾਂਡੇ ਵਿਚ ਭਲਾ ਕਿੰਨਾ ਕੁ ਚਿਰ ਪਾਣੀ ਰਖਿਆ ਜਾ ਸਕਦਾ ਹੈ । ਇਹ ਸਰੀਰ ਵੀ ਅਮਰ ਨਹੀਂ ।

*ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥*
*ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥*
*ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥*

ਹਜ਼ਾਰਾਂ ਮਹਿਲ ਤੇ ਬਸਤੀਆਂ ਖਾਲੀ ਹਨ । ਸਾਰੀਆਂ ਰੂਹਾਂ ਕਬਰਾਂ ਮੱਲ ਕੇ ਬੈਠ ਗਈਆਂ ਹਨ । ਸ਼ੇਖ ਜੀ ਆਖਦੇ ਹਨ, ਬੰਦਗੀ ਕਰੋ ਕੀ ਪਤਾ ਅੱਜ ਕਿ ਕੱਲ ਤੁਸਾਂ ਵੀ ਤੁਰ ਜਾਣਾ ਹੈ ।

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥*
*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥*
*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥*
*ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥*

ਮੌਤ ਦੀ ਅਸਲੀਅਤ ਦਸਦੇ ਹੋਏ ਬਾਬਾ ਜੀ ਆਖਦੇ ਹਨ ਕਿ ਮੌਤ ਨੂੰ ਲੋਕ ਸਮਝਦੇ ਨਹੀਂ । ਮੌਤ ਇਉਂ ਹੈ ਜਿਵੇਂ ਦਰਿਆ ਦਾ ਢਾਹ ਹੁੰਦਾ ਹੈ । ਲੋਕ ਮਰਦੇ ਜਾਂਦੇ ਹਨ । ਮਰਨ ਵਾਲੇ ਜਦ ਦੋਜਕ (ਨਰਕ) ਦੀ ਅੱਗ ਦਾ ਹਾਲ ਸੁਣਦੇ ਹਨ ਤਾਂ ਉਨ੍ਹਾਂ ਨੂੰ ਹੌਲ ਪੈਂਦੇ ਹਨ । ਮੌਤ ਤੇ ਨਰਕ ਦੋਹਾਂ ਦਾ ਗਿਆਨ ਕਈਆਂ ਨੂੰ ਹੋ ਗਿਆ ਹੈ, ਉਹ ਨਰਕ ਤੋਂ ਬਚਣ ਵਾਸਤੇ ਚੰਗੇ ਅਮਲ ਕਰਨ ਦਾ ਜਤਨ ਕਰ ਰਹੇ ਹਨ । ਪਰ ਕਈ ਬੇ-ਪ੍ਰਵਾਹ ਫਿਰ ਰਹੇ ਹਨ ।

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

ਜਿਵੇਂ ਦਰਿਆ ਕਿਨਾਰੇ ਬਗਲਾ, ਆਪਣੀ ਮੌਜ ਵਿਚ ਖੇਡਦਾ ਸੀ। ਮੱਛੀਆਂ ਫੜ ਕੇ ਖਾਂਦਾ ਸੀ। ਪਰ ਰੱਬ ਦੇ ਬਾਜ ਪਏ ਤੇ ਉਸ ਨੂੰ ਸਾਰੀਆਂ ਖੇਡਾਂ ਵਿਸਰ ਗਈਆਂ। ਉਹ ਗੱਲਾਂ ਹੋਈਆਂ ਜਿਨ੍ਹਾਂ ਦਾ ਖਿਆਲ ਨਹੀਂ ਸੀ। ਭਾਵ ਮਨੁੱਖ ਸੰਸਾਰ ਵਿਚ ਵਿਸ਼ਿਆਂ ਵਿਕਾਰਾਂ ਵਿਚ ਲਗੇ ਮੌਤ ਨੂੰ ਚੇਤੇ ਨਹੀਂ ਰਖਦੇ, ਪਰ ਜਿਸ ਦਿਨ ਵਾਹਿਗੁਰੂ ਦੇ ਹੁਕਮ ਨਾਲ ਕਾਲ ਰੂਪ ਬਾਜ ਆ ਪੈਂਦੇ ਹਨ ਤਾਂ ਸਾਰੀਆਂ ਖੁਸ਼ੀਆਂ ਭੁੱਲ ਜਾਂਦੀਆਂ ਹਨ। ਸਾਰਿਆਂ ਲਈ ਹੈਰਾਨੀ ਤੇ ਦੁਖ ਦਾ ਕਾਰਨ ਹੋ ਜਾਂਦੇ ਹਨ।

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥

ਆਮ ਵਿਚਾਰ ਹੈ ਕਿ ਮਨੁਖ ਦੇ ਸਰੀਰ ਦਾ ਭਾਰ ਸਾਢੇ ਤਿੰਨ ਮਣ (ਕੱਚਾ) ਹੁੰਦਾ ਹੈ। ਸਾਰਿਆਂ ਦਾ ਨਹੀਂ, ਫਰੀਦ ਜੀ ਆਖਦੇ ਹਨ ਇਹ ਦੇਹ ਅੰਨ ਤੇ ਪਾਣੀ ਨਾਲ ਚਲਦੀ ਹੈ। ਸੰਸਾਰ ਵਿਚ ਮਨੁਖ ਤ੍ਰਿਸ਼ਨਾ ਦਾ ਬੱਝਾ ਫਿਰਦਾ ਹੈ। ਕੂੜੀਆਂ ਆਸਾਂ ਹਨ।

ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥

ਜਦੋਂ ਮੌਤ ਨੇ ਆਉਣਾ ਹੈ ਤਾਂ ਪਿਆਰਿਆਂ ਨੇ ਸਾਥ ਛਡ ਦੇਣਾ ਹੈ ਤੇ ਚਾਰ ਬੰਦਿਆਂ ਨੇ ਚੁਕ ਕੇ ਸ਼ਮਸ਼ਾਨ-ਭੂਮੀ ਜਾਂ ਕਬਰਾਂ ਵਿਚ ਲੈ ਜਾਣਾ ਹੈ। ਦੁਨੀਆਂ ਵਿਚ ਕੀਤੇ ਚੰਗੇ ਮੰਦੇ ਕੰਮਾਂ ਦਾ ਹਿਸਾਬ ਹੋਣਾ ਹੈ।

ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ ॥

ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥

ਉਹਨਾਂ ਪੰਛੀਆਂ ਤੋਂ ਬਲਿਹਾਰੇ ਜਾਈਏ, ਜਿਹੜੇ ਜੰਗਲ ਵਿਚ ਵਸਦੇ ਤੇ ਰੋੜ ਚੁਗ ਕੇ ਖਾਂਦੇ ਹਨ। ਧਰਤੀ ਤੇ ਰਹਿੰਦੇ ਹਨ, ਪਰ ਰੱਬ ਦਾ ਪਿਆਰ ਨਹੀਂ ਛਡਦੇ।

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥

ਜਿਵੇਂ ਪਤਝੜ ਰੁਤ ਆਉਣ ਤੇ ਦਰਖਤਾਂ ਦੇ ਪੱਤੇ ਝੜ ਜਾਂਦੇ ਹਨ, ਪੰਛੀਆਂ ਨੂੰ ਰਹਿਣ ਲਈ ਕੋਈ ਥਾਂ ਨਹੀਂ ਲੱਭਦੀ। ਤਿਵੇਂ ਜਦੋਂ ਮਨੁੱਖ ਤੇ ਬੁਢੇਪਾ ਅਸਰ ਕਰਦਾ ਹੈ ਤਾਂ ਉਸ ਨੂੰ ਕੋਈ ਆਸਰਾ ਨਹੀਂ ਦਿੰਦਾ, ਚਾਰੇ ਪਾਸੇ ਭਟਕਦਾ ਹੈ।

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

ਮੈਨੂੰ ਪ੍ਰਮਾਤਮਾ ਦੇ ਮਿਲਣ ਦਾ ਐਨਾ ਚਾਅ ਉਪਜਿਆ ਹੈ ਕਿ ਮੈਂ ਸੁੰਦਰ ਲਿਬਾਸ ਲਾਹ ਕੇ ਫਕੀਰਾਂ ਦੀ ਕੰਬਲੀ ਨਾਲ ਤਨ ਢੱਕ ਲਿਆ ਹੈ ਤਾਂ ਕਿ ਪ੍ਰਮਾਤਮਾ ਮਿਲੇ।

ਮਃ ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

ਤੀਸਰੇ ਸਤਿਗੁਰੂ ਜੀ ਬਚਨ ਕਰਦੇ ਹਨ ਕਿ ਕੀ ਲੋੜ ਹੈ ਲੀੜੇ ਪਾੜਨ ਦੀ। ਘਰ ਬੈਠਿਆਂ ਨਾਮ ਸਿਮਰਨ ਨਾਲ ਪ੍ਰਮਾਤਮਾ ਮਿਲਦਾ ਹੈ, ਨਿਯਤ ਸਾਫ ਰੱਖਣ ਦੀ ਲੋੜ ਹੈ।

ਮਃ ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥

ਪੰਜਵੇਂ ਸਤਿਗੁਰੂ ਜੀ ਫੁਰਮਾਉਂਦੇ ਹਨ, ਜਿਨ੍ਹਾਂ ਨੂੰ ਜਵਾਨੀ ਤੇ ਦੌਲਤ ਦਾ ਹੰਕਾਰ ਹੈ, ਉਹ ਪ੍ਰਮਾਤਮਾ ਦੀ ਕਿਰਪਾ ਤੋਂ ਐਸੇ ਵਾਂਝੇ ਰਹਿੰਦੇ ਹਨ, ਜਿਵੇਂ ਉਚੇ ਟਿਬੇ ਮੀਂਹ ਦੇ ਪਾਣੀ ਤੋਂ ਖਾਲੀ ਰਹਿੰਦੇ ਹਨ।

*ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥*
*ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥*

ਜਿਹੜੇ ਪ੍ਰਮਾਤਮਾ ਦਾ ਨਾਮ ਸਿਮਰਨ ਨਹੀਂ ਕਰਦੇ, ਉਹ ਡਰਾਉਣੇ ਹਨ ਉਹਨਾਂ ਚੰਦਰਿਆਂ ਨੂੰ ਏਥੇ ਦੁਖ ਹਨ ਤੇ ਅੱਗੇ ਵੀ ਥਾਂ ਨਹੀਂ ਮਿਲਦੀ। ਪ੍ਰਮਾਤਮਾ ਮੂੰਹ ਨਹੀਂ ਲਾਉਂਦਾ।

*ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥*
*ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥*

ਹੇ ਇਨਸਾਨ ! ਜੇ ਤੂੰ ਅੰਮ੍ਰਿਤ ਵੇਲੇ ਨਹੀਂ ਜਾਗਦਾ ਭਗਤੀ ਕਰਨ ਵਾਸਤੇ, ਤਾਂ ਸਮਝ ਤੂੰ ਜੀਉਂਦਾ ਹੀ ਮਰਿਆ ਹੈਂ, ਤੂੰ ਭਾਵੇਂ ਰੱਬ ਨੂੰ ਵਿਸਾਰਦਾ ਹੈਂ, ਪਰ ਰੱਬ ਨੇ ਤੈਨੂੰ ਨਹੀਂ ਵਿਸਾਰਨਾ।

*ਮਃ ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥*
*ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥*

ਪ੍ਰਮਾਤਮਾ ਪਤੀ ਰੰਗੀਲਾ ਤੇ ਬੇਪ੍ਰਵਾਹ ਹੈ। ਪ੍ਰਮਾਤਮਾ ਨਾਲ ਪਿਆਰ ਕਰਨ ਵਾਲਾ ਹੀ ਜਿੰਦਗੀ ਦਾ ਸੱਚਾ ਸਾਜਵਾਜ ਹੈ। ਬਾਕੀ ਦੇ ਸਾਰੇ ਝੂਠੇ ਸਾਜ (ਕੰਮ) ਹਨ।

*ਮਃ ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥*
*ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥*

ਸਤਿਗੁਰੂ ਜੀ ਹੁਕਮ ਕਰਦੇ ਹਨ, ਹੇ ਫਰੀਦ ! ਦੁਖਾਂ ਤੇ ਸੁਖਾਂ ਨੂੰ ਵਾਹਿਗੁਰੂ ਦਾ ਭਾਣਾ ਮੰਨ ਤੇ ਦਿਲ ਦੇ ਭਰਮ ਦੂਰ ਕਰ। ਜੋ ਵਾਹਿਗੁਰੂ ਨੂੰ ਭਾਉਂਦਾ ਹੈ, ਉਹੋ ਚੰਗਾ ਹੈ ਤੇ ਉਸੇ ਨਾਲ ਪ੍ਰਮਾਤਮਾ ਦੇ ਦਰਬਾਰ ਵਿਚ ਹਾਜਰ ਹੋਈਦਾ ਹੈ।

*ਮਃ ੫ ॥ ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥*
*ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥*

ਸੰਸਾਰੀ ਲੋਕ ਇਕ ਦੂਸਰੇ ਦੀ ਸੰਗਤਿ ਨਾਲ ਤੁਰਦੇ ਹਨ, ਤੂੰ ਵੀ ਉਸੇ ਤਰ੍ਹਾਂ ਤੁਰਿਆ ਹੈਂ, ਸਿਰਫ ਉਹੋ ਦੁਨੀਆਂ ਨਾਲ ਨਹੀਂ ਤੁਰਦਾ ਜਿਹੜਾ ਰੱਬ

ਨਾਲ ਪਿਆਰ ਕਰਦਾ ਹੈ ।

*ਮਃ ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥*
*ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥*

ਮਨੁੱਖ ਦਾ ਦਿਲ ਤਾਂ ਸੰਸਾਰਕ ਮਾਇਆ ਨਾਲ ਜੁੜਿਆ ਹੈ, ਪਰ ਇਹ ਦੁਨੀਆਂ (ਸੰਸਾਰਕ ਮਾਇਆ) ਕਿਸੇ ਕੰਮ ਨਹੀਂ । ਫਕੀਰੀ ਜੀਵਨ ਔਖਾ ਹੈ। ਪੂਰਬਲੇ ਜਨਮ ਵਿਚ ਲਿਖਿਆ ਹੋਏ ਤਾਂ ਮਿਲਦਾ ਹੈ ।

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥*
*ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥*

ਪਹਿਲੇ ਪਹਿਰ ਰਾਤ ਦੇ ਭਗਤੀ ਕਰਨ ਨਾਲ ਭਗਤੀ ਦਾ ਫਲ ਲਗਦਾ ਹੈ ਤੇ ਪਿਛਲੀ ਰਾਤੇ ਫਲ ਬਣਦਾ ਹੈ । ਪ੍ਰਮਾਤਮਾ ਵਲੋਂ ਇਹ ਦਾਤ ਉਹਨਾਂ ਨੂੰ ਮਿਲਦੀ ਹੈ, ਜਿਹੜੇ ਜਾਗਦੇ ਹਨ ।

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥*
*ਇਕਿ ਜਾਗੰਦੇ ਨਾ ਲਹਨਿ੍ ਇਕਨ੍ਹਾ ਸੁਤਿਆ ਦੇਇ ਉਠਾਲਿ ॥੧੧੩॥*

ਭਗਤੀ ਦੀ ਦਾਤ ਪ੍ਰਮਾਤਮਾ ਦੀ ਬਖਸ਼ਿਸ਼ ਹੈ, ਕਿਸੇ ਸੁਤੇ ਨੂੰ ਮਿਲ ਜਾਂਦੀ ਹੈ ਤੇ ਕਿਸੇ ਜਾਗਦੇ ਨੂੰ ਵੀ ਪ੍ਰਾਪਤ ਨਹੀਂ ਹੁੰਦੀ ।

*ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥*
*ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥*

ਹੇ ਇਸਤਰੀ ! ਤੂੰ ਸੁਹਾਗ (ਪਤੀ) ਨੂੰ ਲੱਭਦੀ ਹੈਂ, ਜਰੂਰ ਤੇਰੇ ਵਿਚ ਕਾਨ (ਕਮੀ) ਹੈ । ਸੱਚਾ ਪਿਆਰ ਨਹੀਂ, ਤਦੇ ਤੂੰ ਸਫਲ ਨਹੀਂ ਹੁੰਦੀ । ਜਿਹੜੀਆਂ ਸੁਹਾਗਣਾਂ ਹਨ, ਉਨ੍ਹਾਂ ਨੇ ਹੋਰ ਕਿਸੇ ਦੀ ਝਾਕ ਨਹੀਂ ਰਖੀ ਹੁੰਦੀ । ਉਹ ਇਕੋ (ਵਾਹਿਗੁਰੂ) ਨਾਲ ਪਿਆਰ ਕਰਦੀਆਂ ਹਨ । ਬਹੁਤੇ ਦੇਵਤਿਆਂ ਦਾ ਪੁਜਾਰੀ ਭਗਤ ਨਹੀਂ ਬਣ ਸਕਦਾ ।

*ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥*
*ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥*

ਸੰਤੋਖ ਵਿਚ ਰਹਿਣ ਦੀ ਸਿਖਿਆ ਦਿਤੀ ਹੈ ਕਿ ਸੰਤੋਖ ਦੀ ਕਮਾਣ ਬਣਾ ਕੇ ਸੰਤੋਖ ਦਾ ਹੀ ਚਿੱਲਾ ਚਾੜ੍ਹ । ਸੰਤੋਖ ਦਾ ਤੀਰ ਚਲਾ ਤੇ ਅਰਦਾਸ ਕਰ ਕਿ ਵਾਹਿਗੁਰੂ ਤੇਰੇ ਤੀਰ ਦਾ ਵਾਰ ਨਾ ਉਕਣ ਦੇਵੇ ।

*ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥*
*ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥*

ਕਈ ਫਕੀਰੀ ਵਾਸਤੇ ਸਰੀਰ ਨੂੰ ਸਾੜਦੇ ਹਨ, ਅਸਲ ਵਿਚ ਸੰਤੋਖ ਵਿਚ ਹੀ ਸਭ ਕੁਝ ਹੈ । ਸਬਰ ਵਾਲੇ ਫਕੀਰ ਵਾਹਿਗੁਰੂ ਦੇ ਨੇੜੇ ਹੁੰਦੇ ਹਨ ਤੇ ਕਿਸੇ ਨੂੰ ਭੇਤ ਨਹੀਂ ਦਿੰਦੇ ।

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥*

ਸੰਤੋਖ ਉਦੇਸ਼ ਹੈ ਜੇ ਬੰਦਾ ਦ੍ਰਿੜ੍ਹ ਕਰਕੇ ਰਖੇ ਕਿ ਦਰਿਆ ਤੋਂ ਨਾਲਾ ਨਾ ਬਣੇ । ਭਾਵ ਵੱਡਾ ਫਕੀਰ ਬਣ ਕੇ ਸੰਤੋਖ ਨੂੰ ਛਡ ਕੇ ਡਿੱਗ ਨਾ ਪਵੇ।

*ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥*
*ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥*

ਲੋਕੀ ਫਕੀਰੀ ਨੂੰ ਮਾਮੂਲੀ ਸਮਝਦੇ ਹਨ, ਪਰ ਇਹ ਔਖੀ ਹੈ। ਕਈ ਦਿਖਾਵੇ ਦੀ ਪ੍ਰੀਤ ਕਰਦੇ ਹਨ, ਅਸਲ ਵਿਚ ਕੋਈ ਇਕ ਹੀ ਫਕੀਰ ਬਣਦਾ ਹੈ।

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥*

ਤਨ ਤੰਦੂਰ ਵਾਂਗ ਤਪੇ ਤੇ ਹੱਡੀਆਂ ਬਾਲਣ ਵਾਂਗ, ਸਿਰ ਭਾਰ ਹੋ ਕੇ ਤੁਰਾਂ ਜੇ ਪਿਆਰੇ ਨਾਲ ਮਿਲਣਾ ਹੋ ਜਾਏ ।

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥*

ਹੇ ਫਰੀਦ! ਤਨ ਨੂੰ ਨਾ ਤੰਦੂਰ ਬਣਾਉਣ ਦੀ ਲੋੜ ਹੈ ਤੇ ਨਾ ਹੀ ਹੱਡਾਂ ਨੂੰ ਬਾਲਣ । ਇਹਨਾਂ ਕੀ ਵਿਗਾੜਿਆ ਹੈ । ਮਾਲਕ ਪ੍ਰਮਾਤਮਾ ਨਾਲ ਮੇਲ

ਕਰਨ ਲਈ ਅੰਦਰ ਝਾਤੀ ਮਾਰ।

*ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥*
*ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥*

ਉਸ ਪਿਆਰੇ ਮਿੱਤਰ (ਵਾਹਿਗੁਰੂ) ਨੂੰ ਲੱਭਣ ਲਈ ਬਾਹਰ ਜਾਂਦੇ ਹਾਂ, ਅਸਲ ਵਿਚ ਉਹ ਅਸਾਂ ਦੇ ਕੋਲ (ਨਾਲ) ਹੀ ਹੁੰਦਾ ਹੈ। ਪਰ ਉਹ ਨਜ਼ਰ ਨਹੀਂ ਆਉਂਦਾ। ਗੁਰਮੁਖਾਂ ਨੂੰ ਦਰਸ਼ਨ ਹੁੰਦੇ ਹਨ, ਗੁਰੂ ਦੇ ਗਿਆਨ ਨਾਲ।

*ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥*
*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥*

ਹੰਸਾਂ ਨੂੰ ਸਰੋਵਰ ਵਿਚ ਤਰਦਿਆਂ ਦੇਖ ਕੇ ਬਗਲਿਆਂ ਨੂੰ ਵੀ ਸਰੋਵਰ ਵਿਚ ਤਰਨ ਦਾ ਚਾਅ ਆਇਆ, ਪਰ ਉਹ ਤਰ ਸਕਦੇ ਨਹੀਂ ਸਨ। ਡੁਬ ਕੇ ਮਰੇ ਸਿਰ ਪਰਨੇ ਹੋ ਕੇ। ਸੰਤਾਂ ਨੂੰ ਦੇਖ ਕੇ ਚੋਰ ਵੀ ਸੰਤ ਬਣੇ ਪਰ ਨਿਭ ਨਾ ਸਕੇ।

*ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥*
*ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥*

ਕਿਸੇ ਨੇ ਕੁਸੰਗੀ ਤੇ ਬੁਰੇ ਨੂੰ ਚੰਗਾ ਸਮਝ ਕੇ ਉਸ ਨਾਲ ਪਿਆਰ ਪਾ ਲਿਆ, ਪਰ ਉਹ ਮਾੜਾ ਪ੍ਰਗਟ ਹੋਇਆ। ਫਰੀਦ ਜੀ ਆਖਦੇ ਹਨ ਕਿ ਉਹ ਪਛਤਾਉਣ ਲਗਾ, ਜੇ ਮੈਨੂੰ ਪਤਾ ਹੁੰਦਾ ਇਹ ਹੰਸ ਨਹੀਂ ਚਿੱਟੇ ਕਪੜਿਆਂ ਵਿਚ ਬਗਲਾ ਹੈ ਤਾਂ ਮੈਂ ਸੰਗ ਨਾ ਕਰਦਾ।

*ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥*
*ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥*

ਅਸਲ ਵਿਚ ਕੋਈ ਬਗਲਾ ਹੈ ਜਾਂ ਹੰਸ, ਚੰਗਾ (ਸੰਤ) ਉਹੋ ਬਣ ਸਕਦਾ ਹੈ, ਜਿਸ ਪਰ ਵਾਹਿਗੁਰੂ ਮਿਹਰ ਕਰੇ। ਸਤਿਗੁਰੂ ਜੀ ਆਖਦੇ ਹਨ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੋਏ ਤਾਂ ਕਾਂ ਨੂੰ ਵੀ ਹੰਸ ਬਣਾ ਦਿੰਦੇ ਹਨ। ਚੋਰ ਵੀ ਸਾਧ ਬਣ ਸਕਦਾ ਹੈ।

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥*
*ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥*

ਸਰੋਵਰ ਤੇ ਪੰਛੀ ਤਾਂ ਇਕ ਹੈ, ਪਰ ਸ਼ਿਕਾਰੀ ਪੰਜਾਹ ਹਨ। ਪੰਛੀ ਫਸਿਆ ਹੈ, ਬਚਣ ਦੀ ਆਸਾ ਇਕ ਵਾਹਿਗੁਰੂ ਤੇ ਹੈ, ਭਾਵ ਮਨੁਖ ਦੇ ਚੌਗਿਰਦੇ ਮੋਹ ਮਾਇਆ ਆਦਿਕ ਦਾ ਚੱਕਰ ਹੈ, ਪ੍ਰਮਾਤਮਾ ਬਚਾਏ।

*ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥*

ਨਾਰੀ ਸੰਸਾਰ ਦੇ ਜੀਵਨ ਦੀ ਮਿਸਾਲ ਲਈ ਹੈ, ਇਕ ਇਸਤਰੀ ਦੂਸਰੀ ਨੂੰ ਪੁਛਦੀ ਹੈ ਕਿ ਸੁਖੀ ਕਿਵੇਂ ਵਸੀਦਾ ਹੈ ? ਜਦੋਂ ਪਤੀ ਖੁਸ਼ ਰਹੇ। ਕਿਹੜਾ ਅਖਰ, ਕਿਹੜਾ ਗੁਣ ਜਾਂ ਮੰਤ੍ਰ ਪੜ੍ਹਾਂ, ਜਿਸ ਨਾਲ ਪਤੀ ਵਸ ਰਹੇ। ਅਗਲੇ ਸਲੋਕ ਵਿਚ ਉੱਤਰ ਦਿੰਦੇ ਹਨ।

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥*

ਨਿਉਂ ਕੇ ਨਿਮਰਤਾ ਵਿਚ ਰਹਿਣਾ, ਖਿਮਾ ਮੰਗਣੀ ਤੇ ਮਿੱਠੀ ਬੋਲੀ ਬੋਲਣੀ। ਇਹ ਤਿੰਨ ਗੁਣ ਹਨ ਜਿਸ ਕਾਰਨ ਪਤੀ ਖੁਸ਼ ਰਹਿ ਸਕਦਾ ਹੈ। ਅਗੇ ਦਸਦੇ ਹਨ।

*ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥*
*ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥*

ਕਦੀ ਅਕਲ ਦਾ ਅਭਿਮਾਨ ਨਹੀਂ ਕਰਨਾ ਚਾਹੀਦਾ। ਤਾਣ ਹੋਵੇ ਵੀ ਤਾਂ ਨਿਰਮਾਣ ਰਹਿਣਾ ਚਾਹੀਦਾ ਹੈ। ਜਿਹੜੀ ਇਸਤਰੀ ਐਸੇ ਗੁਣ ਰਖੇ ਉਹ ਹੀ ਸੁਹਾਗਣ ਹੋ ਸਕਦੀ ਹੈ। ਭਾਵ ਰੱਬੀ ਭਗਤੀ ਕਰਨ ਵਾਲੇ ਵਿਚ ਵੀ ਇਹੋ ਗੁਣ ਹੋ ਸਕਦੇ ਹਨ।

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥*

ਹੇ ਮਨੁਖ ! ਕਿਸੇ ਨੂੰ ਫਿਕਾ (ਕੌੜਾ ਬਚਨ) ਨਾ ਆਖ ਕਿਉਂਕਿ ਨਿੱਕੇ ਵੱਡੇ

ਮਨੁੱਖਾਂ ਦੇ ਹਿਰਦਿਆਂ ਵਿਚ ਉਸੇ ਰੱਬ ਦਾ ਵਾਸਾ ਹੈ। ਸਾਰੇ ਹਿਰਦੇ ਅਮੋਲਕ ਮੋਤੀਆਂ ਸਮਾਨ ਹਨ।

*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥*

ਸਾਰੇ ਮਨ ਕੀਮਤੀ ਹਨ ਕਿਸੇ ਮਨ ਨੂੰ ਤੋੜਨ ਦਾ ਯਤਨ ਨਾ ਕਰ। ਜੇ ਤੈਨੂੰ ਪ੍ਰਮਾਤਮਾ ਦੇ ਮਿਲਣ ਦੀ ਇਛਾ ਹੈ ਤਾਂ ਕਿਸੇ ਦਾ ਮਨ (ਦਿਲ) ਨਾ ਤੋੜ।

ਬਾਬਾ ਫਰੀਦ ਜੀ ਦੇ ਇਹ ਸਾਰੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਨਾ ੧੩੭੭ ਤੋਂ ੧੩੮੪ ਤਕ ਦਰਜ ਹਨ। ਇਹਨਾਂ ਦੇ ਪਾਠ ਕਰਨ ਨਾਲ ਨਿਰਮਾਨਤਾ ਵਿਸ਼ਵ-ਪਿਆਰ, ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਜੀਵਨ ਤੇ ਮੌਤ ਦੇ ਭੇਦ ਦਾ ਪਤਾ ਲਗਦਾ ਹੈ।

—ਸਮਾਪਤ—

